੧ਓ ਵਾਹਿਗੁਰੂ ਜੀ ਕੀ ਫ਼ਤਹਿ ॥



ਪ੍ਰਕਾਸ਼ਨ ਨੰ: 11



# ਭਾਈ ਗੁਰਦਾਸ ਜੀ

6 ਰੁਪਏ

ਪ੍ਰਕਾਸ਼ਕ

ਸਿੱਖ ਮਿਸ਼ਨਰੀ ਕਾਲਜ (ਰਜਿ:)

ਲੁਧਿਆਣਾ

ੴ ਵਾਹਿਗੁਰੂ ਜੀ ਕੀ ਫ਼ਤਹਿ॥

ਪ੍ਰਕਾਸ਼ਨ ਨੰ:
11

# ਭਾਈ ਗੁਰਦਾਸ ਜੀ




*ਲੇਖਕ*
ਲਿਟਰੇਰੀ ਸਬ-ਕਮੇਟੀ
ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ

*ਪ੍ਰਕਾਸ਼ਕ*
ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ

# ਭਾਈ ਗੁਰਦਾਸ ਜੀ

BHAI GURDAS JI
LITERARY SUB COMMITTEE



ਕੰਪਿਊਟਰ ਟਾਈਪਸੈਟਿੰਗ : ਐਡਵਾਂਸਡ ਕੰਪਿਊਟਰਜ਼, ਜਲੰਧਰ। ਫ਼ੋਨ: 2214308
ਛਾਪਕ : ਬਰਾਈਟ ਪ੍ਰਿੰਟਰਜ਼, ਜਲੰਧਰ। ਫ਼ੋਨ: 2292202

*ਮਿਲਣ ਦੇ ਪਤੇ :*

## ਸਿੱਖ ਮਿਸ਼ਨਰੀ ਕਾਲਜ (ਰਜਿ:)

1051/14, ਫ਼ੀਲਡ ਗੰਜ, ਲੁਧਿਆਣਾ - 141008. ਫੋਨ : 0161-2663452

**Website : www.sikhmissionarycollege.net**

**E-mail : smcludh@satyam.net.in**

ਸਬ ਆਫ਼ਿਸ :

***ਦਿੱਲੀ :*** ਸੀ-135, ਮਾਨਸਰੋਵਰ ਗਾਰਡਨ, ਨਵੀਂ ਦਿੱਲੀ-110015, ਫ਼ੋਨ : 011-25413986

***ਜਲੰਧਰ :*** ਕੰਵਰ ਸਤਨਾਮ ਸਿੰਘ ਚੈਰੀਟੇਬਲ ਕੰਪਲੈਕਸ, ਮਾਡਲ ਹਾਊਸ ਰੋਡ, ਬਸਤੀ ਸ਼ੇਖ, ਜਲੰਧਰ - 144002. ਫ਼ੋਨ : 0181-2430547

***ਜੰਮੂ :*** 36, ਗੁਰਦੁਆਰਾ ਸਿੰਘ ਸਭਾ ਕੰਪਲੈਕਸ, ਸੈਕਟਰ 2, ਗੁਰੂ ਨਾਨਕ ਨਗਰ, ਜੰਮੂ। ਫ਼ੋਨ : 0191-2439489

# ਭਾਈ ਗੁਰਦਾਸ ਜੀ

ਸਿੱਖਾਂ ਦਾ ਇਤਿਹਾਸ ਤਾਂ ਭਾਵੇਂ ਬਹੁਤ ਥੋੜ੍ਹੇ ਸਮੇਂ ਦਾ ਹੈ, ਪਰ ਇਹ ਕਈ ਮਹਾਂ ਪੁਰਖਾਂ, ਭਗਤਾਂ, ਸੂਰਮਿਆਂ ਅਤੇ ਵਿਦਵਾਨਾਂ ਨਾਲ ਭਰਿਆ ਪਿਆ ਹੈ। ਇਨ੍ਹਾਂ ਦੇ ਜੀਵਨ ਪੜ੍ਹ ਕੇ ਅੱਜ ਤਕ ਸਿੱਖ ਅਤੇ ਗੈਰ ਸਿੱਖ ਉਤਸ਼ਾਹ ਪ੍ਰਾਪਤ ਕਰਦੇ, ਆਪਣੇ ਜੀਵਨ ਨੂੰ ਸੇਧ ਦਿੰਦੇ ਅਤੇ ਆਪਣੇ ਸੁੱਖਾਂ ਨੂੰ ਤਿਆਗ ਕੇ ਸਮੁੱਚੇ ਮਨੁੱਖੀ ਭਾਈਚਾਰੇ ਦੀ ਸੇਵਾ ਲਈ ਆਪਣਾ ਜੀਵਨ ਅਰਪਨ ਕਰਦੇ ਰਹੇ ਹਨ। ਅਜਿਹੇ ਮਹਾਨ ਵਿਅਕਤੀਆਂ ਵਿੱਚੋਂ ਭਾਈ ਗੁਰਦਾਸ ਜੀ ਪ੍ਰਮੁੱਖ ਹਨ। ਆਪ ਗੁਰਬਾਣੀ ਦੇ ਮੋਢੀ ਵਿਆਖਿਆਕਾਰ ਵਜੋਂ ਪ੍ਰਸਿੱਧ ਹਨ। ਆਪ ਜੀ ਸੰਸਕ੍ਰਿਤ, ਹਿੰਦੀ, ਫ਼ਾਰਸੀ ਅਤੇ ਪੰਜਾਬੀ ਦੇ ਉੱਚ ਕੋਟੀ ਦੇ ਵਿਦਵਾਨ ਸਨ ਅਤੇ ਸ਼ਾਸਤਰਾਂ, ਉਪਨਿਸ਼ਦਾਂ ਤੇ ਪੁਰਾਣਾਂ ਦੀ ਚੰਗੀ ਵਾਕਫ਼ੀਅਤ ਰਖਦੇ ਸਨ।

## ਜਨਮ ਅਤੇ ਵਿੱਦਿਆ ਪ੍ਰਾਪਤੀ

ਭਾਈ ਗੁਰਦਾਸ ਜੀ ਸ੍ਰੀ ਗੁਰੂ ਅਮਰਦਾਸ ਜੀ ਦੇ ਭਤੀਜੇ ਸਨ। ਆਪ ਦਾ ਜਨਮ ਪਿੰਡ ਬਾਸਰਕੇ (ਜ਼ਿਲਾ ਅੰਮ੍ਰਿਤਸਰ) ਵਿੱਚ ਹੋਇਆ। ਆਪ ਦੇ ਜਨਮ ਦਿਨ ਬਾਰੇ ਵਿਦਵਾਨ ਸਹਿਮਤ ਨਹੀਂ ਹਨ। ਇਹ ਅਨੁਮਾਨ ਲਾਇਆ ਗਿਆ ਹੈ ਕਿ ਆਪ ਦਾ ਜਨਮ ਸੰਮਤ 1600 ਤੋਂ 1610 (ਸੰਨ 1543 ਤੋਂ 1553) ਦੇ ਵਿਚਕਾਰ ਹੋਇਆ ਸੀ। ਆਪ ਦੇ ਪਿਤਾ ਦਾ ਨਾਮ ਦਾਤਾਰ ਚੰਦ ਸੀ।

ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰੂ ਅੰਗਦ ਦੇਵ ਜੀ ਦੀ ਆਗਿਆ ਅਨੁਸਾਰ ਸੰਮਤ 1603 (ਸੰਨ 1546) ਦੇ ਕਰੀਬ ਗੋਇੰਦਵਾਲ ਵਸਾਇਆ ਸੀ। ਉਹ ਆਪਣੇ ਪਰਿਵਾਰ ਅਤੇ ਭਰਾ-ਭਤੀਜਿਆਂ ਨੂੰ ਨਾਲ ਲੈ ਕੇ ਬਾਸਰਕੇ ਤੋਂ ਗੋਇੰਦਵਾਲ ਵਿੱਚ ਆ ਵਸੇ। ਇੰਝ ਭਾਈ ਗੁਰਦਾਸ ਜੀ ਦਾ ਮੁੱਢਲਾ ਜੀਵਨ ਗੋਇੰਦਵਾਲ ਤੋਂ ਆਰੰਭ ਹੁੰਦਾ ਹੈ। ਇੱਥੇ ਹੀ ਆਪ ਦੀ ਪਾਲਣਾ-ਪੋਸਣਾ ਅਤੇ ਵਿੱਦਿਆ ਗੁਰੂ ਅਮਰਦਾਸ ਜੀ ਦੇ ਪ੍ਰਭਾਵ ਹੇਠ ਅਤੇ ਸਤਸੰਗ ਦੇ ਵਾਯੂ ਮੰਡਲ ਵਿੱਚ ਹੋਈ। ਜਿੱਥੇ ਆਪ ਨੇ ਸੰਸਾਰੀ ਵਿੱਦਿਆ ਵਿੱਚ ਪਰਵੀਨਤਾ ਹਾਸਲ ਕੀਤੀ, ਉਥੇ ਸ੍ਰੀ ਗੁਰੂ ਅਮਰਦਾਸ ਜੀ ਦੀ ਹਜ਼ੂਰੀ ਵਿਚ ਰਹਿਣ ਕਰਕੇ ਆਪ ਨੂੰ ਗੁਰਸਿੱਖੀ ਦੀ ਪਾਹ ਵੀ ਲਗ ਗਈ।

## ਧਰਮ ਪ੍ਰਚਾਰ ਦੀ ਸੇਵਾ

ਸ਼ਰਧਾ, ਸੇਵਾ, ਲਗਨ, ਬਿਬੇਕ ਬੁੱਧੀ ਆਦਿਕ ਗੁਣਾਂ ਕਰਕੇ ਆਪ ਗੁਰੂ ਮਹਾਰਾਜ ਦੀਆਂ ਖੁਸ਼ੀਆਂ ਦੇ ਪਾਤਰ ਬਣੇ ਅਤੇ ਆਪ ਨੂੰ ਸਿੱਖੀ ਦੇ ਪਰਚਾਰ ਦੀ ਸੇਵਾ ਸੌਂਪੀ ਗਈ। ਤੀਜੇ ਪਾਤਸ਼ਾਹ ਦੇ ਸਮੇਂ ਆਪ ਚੰਬਾ ਅਤੇ ਜੰਮੂ ਵਿਖੇ ਪਰਚਾਰ ਲਈ ਗਏ। ਏਸੇ ਸਮੇਂ (1574 ਈ: ਵਿੱਚ) ਤੀਜੇ ਪਾਤਸ਼ਾਹ ਜੋਤੀ-ਜੋਤਿ ਸਮਾ ਗਏ ਅਤੇ ਭਾਈ ਗੁਰਦਾਸ ਜੀ ਇਸ ਪਰਚਾਰ ਦੌਰੇ ਤੋਂ ਵਾਪਸ ਆ ਕੇ ਸ੍ਰੀ ਗੁਰੂ ਰਾਮਦਾਸ ਜੀ ਦੀ ਸੇਵਾ ਵਿੱਚ ਆ ਹਾਜ਼ਰ ਹੋਏ। ਚੌਥੇ ਪਾਤਸ਼ਾਹ ਜੀ ਨੇ ਆਪ ਨੂੰ ਆਗਿਆ ਕੀਤੀ ਕਿ ਜਾਓ, ਆਗਰੇ ਅਤੇ ਪੂਰਬ ਵੱਲ ਸਿੱਖੀ ਦੀ ਸੰਭਾਲ ਕਰੋ। ਇੰਝ ਆਪ ਧਰਮ ਪਰਚਾਰ ਲਈ ਆਗਰੇ ਆਏ ਅਤੇ ਆਪਣੇ ਫ਼ਰਜ਼ ਨੂੰ ਬੜੀ ਯੋਗਤਾ ਨਾਲ ਨਿਭਾਇਆ। ਇਸ ਦੌਰਾਨ ਆਪ ਜੀ ਬੁਰਹਾਨਪੁਰ, ਲਖਨਊ ਅਤੇ ਰਾਜਸਥਾਨ ਦੇ ਕੁਝ ਇਲਾਕਿਆਂ ਵਿੱਚ ਵੀ ਗਏ।

## ਪ੍ਰਿਥੀ ਚੰਦ ਦੀ ਵਿਰੋਧਤਾ

ਭਾਈ ਗੁਰਦਾਸ ਜੀ ਆਗਰੇ ਵਿੱਚ ਹੀ ਸਨ ਕਿ ਸ੍ਰੀ ਗੁਰੂ ਰਾਮਦਾਸ ਜੀ ਜੋਤੀ-ਜੋਤਿ ਸਮਾ ਗਏ। ਇਹ ਖ਼ਬਰ ਸੁਣ ਕੇ ਆਪ ਜੀ ਪੰਜਵੀਂ ਪਾਤਸ਼ਾਹੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਸ਼ਨਾਂ ਵਾਸਤੇ ਸ੍ਰੀ ਅੰਮ੍ਰਿਤਸਰ ਆਏ। ਇੱਥੇ ਆ ਕੇ ਆਪ ਨੇ ਵੇਖਿਆ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਵੱਡਾ ਭਰਾ ਪ੍ਰਿਥੀ ਚੰਦ ਗੁਰ-ਧ੍ਰੋਹੀ ਬਣਿਆ ਪਿਆ ਹੈ। ਉਹ ਅੰਮ੍ਰਿਤਸਰ ਦੀ ਆਮਦਨ, ਜ਼ਮੀਨ ਤੇ ਖੂਹਾਂ ਦੀ ਪੈਦਾਵਾਰ, ਸੰਗਤਾਂ ਵਲੋਂ ਆਇਆ ਹੋਇਆ ਚੜ੍ਹਾਵਾ ਅਤੇ ਲੰਗਰ ਵਾਸਤੇ ਆਈ ਰਸਦ ਆਪ ਸੰਭਾਲੀ ਬੈਠਾ ਹੈ। ਇਸ ਦੇ ਨਾਲ ਹੀ ਉਹ ਇਹ ਚਲਾਕੀ ਵੀ ਖੇਡ ਰਿਹਾ ਸੀ ਕਿ ਆਪਣੇ ਮਸੰਦਾਂ ਰਾਹੀਂ ਸੰਗਤਾਂ ਤੋਂ ਚੜ੍ਹਾਵਾ ਤਾਂ ਆਪ ਲੈ ਲੈਂਦਾ ਸੀ ਪਰ ਪ੍ਰਸ਼ਾਦ ਛਕਣ ਲਈ ਉਨ੍ਹਾਂ ਨੂੰ ਗੁਰੂ ਅਰਜਨ ਦੇਵ ਜੀ ਦੇ ਲੰਗਰ ਵਿੱਚ ਭੇਜ ਦਿੰਦਾ ਸੀ। ਗੁਰੂ ਜੀ ਕੋਲ ਜੋ ਕੁਝ ਸੀ, ਉਹ ਉਨ੍ਹਾਂ ਨੇ ਲੰਗਰ ਵਿੱਚ ਖਰਚ ਕਰ ਦਿੱਤਾ। ਮਾਇਆ ਦੀ ਕਮੀ ਕਰ ਕੇ ਲੰਗਰ ਮਸਤਾਨਾ ਹੁੰਦਾ ਗਿਆ ਅਤੇ ਲੰਗਰ ਵਿੱਚ ਮਿੱਸੇ ਪਰਸ਼ਾਦੇ ਵਰਤਣ ਲੱਗੇ। ਕਈ ਵਾਰ ਗੁਰੂ ਜੀ ਅਤੇ ਉਨ੍ਹਾਂ ਦਾ ਪਰਿਵਾਰ ਛੋਲੇ ਚੱਬ ਕੇ ਗੁਜ਼ਾਰਾ ਕਰ ਲੈਂਦਾ।

ਭਾਈ ਗੁਰਦਾਸ ਜੀ ਤੋਂ ਗੁਰੂ ਘਰ ਦੀ ਇਹ ਹਾਲਤ ਨਾ ਵੇਖੀ ਗਈ। ਉਨ੍ਹਾਂ ਨੇ ਬਾਬਾ ਬੁੱਢਾ ਜੀ, ਭਾਈ ਸਾਹਲੋ ਜੀ ਅਤੇ ਭਾਈ ਪੈੜਾ ਜੀ ਆਦਿਕ ਮੁਖੀ ਸਿੱਖਾਂ ਨਾਲ ਸਲਾਹ ਕੀਤੀ ਅਤੇ ਹਾਲਤ ਨੂੰ ਸੁਧਾਰਨ ਦੇ ਯਤਨ ਕੀਤੇ। ਮੁਖੀ ਸਿੱਖਾਂ ਨੂੰ ਸ਼ਹਿਰ ਨੂੰ ਆਉਣ ਵਾਲੇ ਰਸਤਿਆਂ ਉਤੇ ਖੜ੍ਹਾ ਕਰ ਦਿੱਤਾ ਗਿਆ, ਜੋ ਆਉਣ ਵਾਲੀਆਂ ਸੰਗਤਾਂ ਨੂੰ ਪ੍ਰਿਥੀ ਚੰਦ ਦੀਆਂ ਚਾਲਾਂ ਤੋਂ ਜਾਣੂ ਕਰਾ ਦਿੰਦੇ ਸਨ। ਭਾਈ ਗੁਰਦਾਸ ਜੀ ਆਪ ਗੁਰਦੁਆਰਾ ਪਿਪਲੀ ਸਾਹਿਬ ਵਾਲੀ ਥਾਂ ਉੱਤੇ ਬੈਠ ਗਏ ਅਤੇ ਸੰਗਤਾਂ ਨੂੰ ਅਸਲੀਅਤ ਸਮਝਾਉਣ ਲਗੇ। ਉਨ੍ਹਾਂ ਦੇ ਯਤਨਾਂ ਸਦਕਾ ਛੇਤੀ ਹੀ ਸੰਗਤਾਂ ਨੂੰ ਪ੍ਰਿਥੀ ਚੰਦ ਦੀ ਚਲਾਕੀ ਅਤੇ ਬੇਈਮਾਨੀ ਦਾ ਪਤਾ ਲਗ ਗਿਆ। ਸੰਗਤਾਂ ਉਸ ਤੋਂ ਨਫ਼ਰਤ ਕਰਨ ਲਗ ਪਈਆਂ। ਦਿਨੋ-ਦਿਨ ਉਸ ਦਾ ਤੇਜ ਘਟਣ ਲਗਾ ਅਤੇ ਗੁਰੂ-ਘਰ ਚੜ੍ਹਦੀਆਂ ਕਲਾਂ ਵਲ ਜਾਣ ਲਗ ਪਿਆ।

## ਦਸਵੰਧ ਦੀ ਪਿਰਤ

ਗੁਰੂ-ਘਰ ਦੀ ਆਰਥਕ ਹਾਲਤ ਨੂੰ ਸੰਤੋਖਜਨਕ ਬਣਾਉਣ ਲਈ ਭਾਈ ਗੁਰਦਾਸ ਜੀ ਨੇ ਗੁਰੂ ਅਰਜਨ ਦੇਵ ਜੀ ਤੋਂ ਆਗਿਆ ਲੈ ਕੇ ਸਿੱਖਾਂ ਵਿੱਚ ਦਸਵੰਧ ਦੀ ਪਿਰਤ ਤੋਰੀ। ਦਸਵੰਧ ਦਾ ਭਾਵ ਹੈ—ਕੁਲ ਆਮਦਨ ਦਾ ਦਸਵਾਂ ਹਿੱਸਾ। ਇੰਝ ਹਰ ਸਿੱਖ ਲਈ ਇਹ ਲਾਜ਼ਮੀ ਹੋ ਗਿਆ ਕਿ ਉਹ ਆਪਣੀ ਕਿਰਤ-ਕਮਾਈ ਵਿੱਚੋਂ ਦਸਵਾਂ ਹਿੱਸਾ ਗੁਰੂ ਦੀ ਗੋਲਕ ਵਿੱਚ ਪਾਏ। ਇਹ ਗੋਲਕਾਂ ਮਸੰਦਾਂ ਦੇ ਡੇਰਿਆਂ ਤੇ ਰਹਿੰਦੀਆਂ ਸਨ। ਉਨ੍ਹਾਂ ਵਿੱਚ ਇਕੱਠਾ ਹੋਇਆ ਧਨ, ਮਸੰਦ ਵੈਸਾਖੀ 'ਤੇ ਗੁਰੂ ਕੇ ਖਜ਼ਾਨੇ ਵਿੱਚ ਪਹੁੰਚਾ ਦਿਆ ਕਰਦੇ ਸਨ। ਇਸ ਪਰੰਪਰਾ ਦੇ ਚਲ ਪੈਣ ਨਾਲ ਸਿੱਖ ਲਹਿਰ ਦਾ ਮਾਇਕ ਸੰਕਟ ਦੂਰ ਹੋ ਗਿਆ ਅਤੇ ਗੁਰਮਤਿ ਦੇ ਪਰਚਾਰ ਲਈ ਬੇਅੰਤ ਮਾਇਆ ਜਮ੍ਹਾਂ ਹੋ ਗਈ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ

ਜਦੋਂ ਇੱਕ ਗੁਰੂ ਜੀ ਦੂਜੇ ਗੁਰੂ ਨੂੰ ਗੁਰ-ਗੱਦੀ ਬਖਸ਼ਦੇ ਸਨ ਤਾਂ ਉਹ ਗੁਰਬਾਣੀ ਦੀਆਂ ਸੈਂਚੀਆਂ ਵੀ ਹੋਣ ਵਾਲੇ ਗੁਰੂ ਨੂੰ ਦੇ ਦਿੰਦੇ ਸਨ। ਇਸ ਗੱਲ ਦਾ ਸੰਕੇਤ ਪੁਰਾਤਨ ਜਨਮ ਸਾਖੀ ਤੋਂ ਮਿਲਦਾ ਹੈ। ਜਦੋਂ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਗੁਰ-ਗੱਦੀ ਬਖਸ਼ੀ ਸੀ ਤਾਂ

ਗੁਰਬਾਣੀ ਦੀ ਸੈਂਚੀ ਵੀ ਦੂਜੇ ਪਾਤਸ਼ਾਹ ਨੂੰ ਦੇ ਦਿੱਤੀ। ਇਸ ਦਾ ਜ਼ਿਕਰ ਜਨਮ ਸਾਖੀ ਵਿੱਚ ਇੰਝ ਹੈ :

**'ਤਿਤ ਮਹਲ ਜੋ ਸਬਦ ਹੋਆ ਸੋ ਪੋਥੀ ਜੁਬਾਨ ਗੁਰੂ ਅੰਗਦ ਜੋਗ ਮਿਲੀ।'** ਇਸ ਤਰ੍ਹਾਂ ਪਹਿਲੀਆਂ ਚਾਰ ਪਾਤਸ਼ਾਹੀਆਂ ਦੀ ਬਾਣੀ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਪਹੁੰਚ ਗਈ। ਗੁਰੂ ਨਾਨਕ ਦੇਵ ਜੀ ਦੇ ਯਤਨਾਂ ਸਦਕਾ 15 ਭਗਤਾਂ ਦੀ ਬਾਣੀ ਵੀ ਇਕੱਤਰ ਕੀਤੀ ਜਾ ਚੁੱਕੀ ਸੀ। ਗੁਰੂ ਅਰਜਨ ਪਾਤਸ਼ਾਹ ਨੇ ਆਪ ਵੀ ਬਾਣੀ ਉਚਾਰੀ ਸੀ। ਇਸ ਵਿਚ 11 ਭੱਟਾਂ ਅਤੇ 3 ਗੁਰਸਿੱਖਾਂ ਦੀ ਬਾਣੀ ਵੀ ਸ਼ਾਮਿਲ ਕੀਤੀ। ਸੋ ਬਾਣੀ ਦੇ ਇਸ ਭੰਡਾਰ ਨੂੰ ਆਪ ਜੀ ਨੇ ਰਾਗਾਂ ਅਨੁਸਾਰ ਤਰਤੀਬ ਦੇ ਕੇ ਸੰਪਾਦਨ ਕਰਨ ਦੀ ਯੋਜਨਾ ਬਣਾਈ। ਇਸ ਪਵਿੱਤਰ ਕੰਮ ਲਈ ਆਪ ਜੀ ਨੇ ਭਾਈ ਗੁਰਦਾਸ ਜੀ ਦੀ ਸੇਵਾ ਲਾਈ। ਭਾਈ ਸਾਹਿਬ ਨੇ ਗੁਰੂ ਜੀ ਦੀ ਨਿਗਰਾਨੀ ਹੇਠ ਬਾਣੀ ਦੀ ਸੰਪਾਦਨਾ ਦਾ ਕੰਮ ਕੀਤਾ ਅਤੇ ਮਹਾਨ ਸੇਵਾ ਨਿਭਾਈ। ਇਸ ਤਰ੍ਹਾਂ ਬਾਣੀ ਨੇ (ਗੁਰੂ) ਗ੍ਰੰਥ ਸਾਹਿਬ ਦਾ ਰੂਪ ਧਾਰਨ ਕੀਤਾ, ਜਿਸ ਦਾ ਪਹਿਲਾ 'ਪ੍ਰਕਾਸ਼' ਭਾਦਰੋਂ ਸੁਦੀ 1, ਸੰਮਤ 1661 (ਸੰਨ 1604 ਈ:) ਨੂੰ ਸ੍ਰੀ ਹਰਿਮੰਦਰ ਸਾਹਿਬ ਵਿੱਚ ਕੀਤਾ ਗਿਆ। ਬਾਬਾ ਬੁੱਢਾ ਜੀ ਨੂੰ ਗ੍ਰੰਥੀ ਦੀ ਸੇਵਾ ਬਖਸ਼ੀ ਗਈ।

## ਅਕਬਰ ਦੀ ਤਸੱਲੀ ਕੀਤੀ

ਤਵਾਰੀਖ ਗੁਰੂ ਖ਼ਾਲਸਾ ਵਿੱਚ ਇਹ ਲਿਖਿਆ ਹੋਇਆ ਹੈ ਕਿ (ਗੁਰੂ) ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਹੋਣ ਮਗਰੋਂ ਜਦੋਂ ਅਕਬਰ ਸੰਮਤ 1662 (ਸੰਨ 1605) ਵਿੱਚ ਬਟਾਲੇ ਆਇਆ ਤਾਂ ਉਸ ਅੱਗੇ ਸ਼ਿਕਾਇਤ ਕੀਤੀ ਗਈ ਕਿ ਗੁਰੂ ਅਰਜਨ ਦੇਵ ਜੀ ਦੁਆਰਾ ਸੰਕਲਤ ਗ੍ਰੰਥ ਵਿੱਚ ਇਸਲਾਮ ਅਤੇ ਮੁਹੰਮਦ ਸਾਹਿਬ ਦੀ ਤੌਹੀਨ ਕੀਤੀ ਗਈ ਹੈ। ਅਕਬਰ ਦੇ ਕਹਿਣ ਉੱਤੇ ਭਾਈ ਸਾਹਿਬ ਅਤੇ ਬਾਬਾ ਬੁੱਢਾ ਜੀ (ਗੁਰੂ) ਗ੍ਰੰਥ ਸਾਹਿਬ ਲੈ ਕੇ ਬਟਾਲੇ ਆਏ। ਅਕਬਰ ਨੇ ਭਾਈ ਗੁਰਦਾਸ ਜੀ ਨੂੰ ਬਾਣੀ ਸੁਣਾਉਣ ਲਈ ਕਿਹਾ। ਜਦ ਆਪ ਪਾਠ ਕਰਨ ਲਗੇ ਤਾਂ ਪਹਿਲਾ ਸ਼ਬਦ ਆਇਆ "ਖਾਕ ਨੂਰ ਕਰਦੰ ਆਲਮ ਦੁਨੀਆਇ॥" ਚੁਗਲਖੋਰਾਂ ਦੇ ਇਤਰਾਜ਼ ਕਰਨ ਉਤੇ ਭਾਈ ਸਾਹਿਬ ਨੇ (ਗੁਰੂ) ਗ੍ਰੰਥ ਸਾਹਿਬ ਵਿੱਚੋਂ ਕੁਝ ਹੋਰ ਸ਼ਬਦ

ਪੜ੍ਹੇ.ਅਤੇ ਉਨ੍ਹਾਂ ਦੀ ਵਿਆਖਿਆ ਕੀਤੀ। ਜਿਸ ਨੂੰ ਸੁਣ ਕੇ ਅਕਬਰ ਦੀ ਤਸੱਲੀ ਹੋਈ ਅਤੇ ਉਸ ਨੇ ਗੁਰੂ ਗ੍ਰੰਥ ਸਾਹਿਬ ਨੂੰ 51 ਮੋਹਰਾਂ ਭੇਟ ਕਰ ਕੇ ਸੀਸ ਨਿਵਾਇਆ ਅਤੇ ਭਾਈ ਗੁਰਦਾਸ ਜੀ ਤੇ ਹੋਰ ਮੁਖੀ ਸਿੱਖਾਂ ਨੂੰ ਦੁਸ਼ਾਲੇ ਦਿੱਤੇ।

## ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ

ਅਕਬਰ ਮਗਰੋਂ ਜਹਾਂਗੀਰ ਤਖ਼ਤ ਉਤੇ ਬੈਠਾ। ਜਾਤ-ਅਭਿਮਾਨੀ ਪੰਡਤਾਂ ਅਤੇ ਕੱਟੜ ਮੁਸਲਮਾਨਾਂ ਦਾ ਸਿਖਾਇਆ ਹੋਇਆ ਉਹ ਗੁਰੂ-ਘਰ ਤੋਂ ਨਫ਼ਰਤ ਕਰਨ ਲਗ ਪਿਆ। ਇਸ ਨਫ਼ਰਤ ਦਾ ਅੰਤ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦੇ ਰੂਪ ਵਿੱਚ ਹੋਇਆ। ਭਾਈ ਗੁਰਦਾਸ ਜੀ ਨੇ ਸ਼ਹੀਦੀ ਦੀ ਅੱਤ ਦੁਖਦਾਈ ਘਟਨਾ ਨੂੰ ਆਪ ਵੇਖਿਆ, ਪਰ ਇਸ ਬਾਰੇ ਉਹਨਾਂ ਦੀ ਬਾਣੀ ਵਿੱਚ ਕੋਈ ਸਪੱਸ਼ਟ ਉਲੇਖ ਨਹੀਂ ਮਿਲਦਾ। ਹਾਂ, ਹੇਠ ਲਿਖੀ ਪਉੜੀ ਵਿੱਚ ਭਾਈ ਸਾਹਿਬ ਨੇ ਗੁਰੂ ਪਾਤਸ਼ਾਹ ਦੀ ਅਜਰ, ਅਡੋਲ ਅਤੇ ਚੜ੍ਹਦੀਆਂ ਕਲਾਂ ਵਿੱਚ ਰਹਿ ਕੇ ਜਰ ਜਾਣ ਵਾਲੀ ਅਵੱਸਥਾ ਦਾ ਬੜਾ ਸਾਰਥਕ ਬਿਆਨ ਕੀਤਾ ਹੈ :

ਰਹਿਦੇ ਗੁਰੁ ਦਰੀਆਉ ਵਿਚਿ, ਮੀਨ ਕੁਲੀਨ ਹੇਤੁ ਨਿਰਬਾਣੀ॥
ਦਰਸਨੁ ਦੇਖਿ ਪਤੰਗ ਜਿਉ, ਜੋਤੀ ਅੰਦਰਿ ਜੋਤਿ ਸਮਾਣੀ॥
ਸਬਦੁ ਸੁਰਤਿ ਲਿਵ ਮਿਰਗ ਜਿਉ, ਭੀੜ ਪਈ ਚਿਤਿ ਅਵਰੁ ਨ ਆਣੀ॥
ਚਰਣ ਕਵਲ ਮਿਲਿ ਭਵਰ ਜਿਉ, ਸੁਖ ਸੰਪਟ ਵਿਚਿ ਰੈਣਿ ਵਿਹਾਣੀ॥
ਗੁਰੁ ਉਪਦੇਸੁ ਨ ਵਿਸਰੈ, ਬਾਬੀਹੇ ਜਿਉ ਆਖ ਵਖਾਣੀ॥
ਗੁਰਮੁਖਿ ਸੁਖ ਫਲੁ ਪਿਰਮ ਰਸੁ, ਸਹਜ ਸਮਾਧਿ ਸਾਧ ਸੰਗਿ ਜਾਣੀ॥
ਗੁਰ ਅਰਜਨ ਵਿਟਹੁ ਕੁਰਬਾਣੀ॥੨੩॥

*(ਵਾਰ ੨੪, ਪਉੜੀ ੨੩)*

## ਗੁਰੂ ਹਰਿਗੋਬਿੰਦ ਸਾਹਿਬ ਦਾ ਸਮਾਂ

ਸ਼ਹੀਦੀ ਤੋਂ ਪਹਿਲਾਂ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਿੱਖ ਲਹਿਰ ਦੀ ਵਾਗਡੋਰ ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ ਨੂੰ ਸੌਂਪ ਦਿੱਤੀ ਸੀ। ਆਪ ਦੀ ਗੁਰਿਆਈ ਦੇ ਮੁੱਢਲੇ ਸਮੇ ਵਿੱਚ ਗੁਰੂ-ਘਰ ਦਾ ਕੰਮ-ਕਾਰ ਜ਼ਿਆਦਾਤਰ ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਨਿਭਾਉਂਦੇ ਸਨ। 'ਗੁਰ ਬਿਲਾਸ ਪਾ: ੬' ਦੇ ਅਨੁਸਾਰ ਅਕਾਲ ਬੁੰਗੇ ਦੀ ਉਸਾਰੀ ਦੇ ਬਾਅਦ

ਭਾਈ ਗੁਰਦਾਸ ਜੀ ਨੂੰ ਉਸ ਦਾ ਪਹਿਲਾ ਸੇਵਾਦਾਰ ਥਾਪਿਆ ਗਿਆ। ਜਦੋਂ ਛੇਵੇਂ ਪਾਤਸ਼ਾਹ ਦਿੱਲੀ ਆਏ, ਤਾਂ ਗੁਰ-ਗੱਦੀ ਦਾ ਸਾਰਾ ਕੰਮ-ਕਾਰ ਮਾਤਾ ਜੀ ਦੀ ਅਗਵਾਈ ਹੇਠ ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਨੂੰ ਸੌਂਪ ਆਏ।

ਜਦੋਂ ਗੁਰੂ ਹਰਿਗੋਬਿੰਦ ਸਾਹਿਬ ਦਿੱਲੀ ਗਏ, ਤਾਂ ਜਹਾਂਗੀਰ ਨੇ ਉਨ੍ਹਾਂ ਦਾ ਬਹੁਤ ਸਵਾਗਤ ਕੀਤਾ। ਉਹ ਗੁਰੂ ਜੀ ਨੂੰ ਆਪਣੇ ਨਾਲ ਆਗਰੇ ਲੈ ਗਿਆ। ਉਨ੍ਹਾਂ ਨੂੰ ਆਗਰੇ ਤੋਂ ਕੈਦ ਕਰ ਕੇ ਗਵਾਲੀਅਰ ਦੇ ਕਿਲ੍ਹੇ ਵਿੱਚ ਬੰਦ ਕੀਤਾ ਗਿਆ ਤਾਂ ਰਾਮਦਾਸਪੁਰ (ਅੰਮ੍ਰਿਤਸਰ) ਤੋਂ ਭਾਈ ਗੁਰਦਾਸ ਜੀ ਦੀ ਅਗਵਾਈ ਵਿੱਚ ਕੁਝ ਸਿੱਖਾਂ ਨੂੰ ਅਸਲੀਅਤ ਜਾਣਨ ਲਈ ਭੇਜਿਆ ਗਿਆ। ਦਿੱਲੀ ਤੋਂ ਪੁੱਛ-ਪੜਤਾਲ ਕਰ ਕੇ ਭਾਈ ਜੀ ਗਵਾਲੀਅਰ ਪਹੁੰਚੇ ਅਤੇ ਗੁਰੂ ਜੀ ਦੇ ਸ਼ਰਧਾਲੂ ਬਣ ਚੁਕੇ ਕਿਲ੍ਹੇਦਾਰ ਹਰਿਦਾਸ ਦੇ ਰਾਹੀਂ ਗੁਰੂ ਜੀ ਦੇ ਦਰਸ਼ਨ ਕੀਤੇ। ਗੁਰੂ ਜੀ ਨਾਲ ਜ਼ਰੂਰੀ ਵਿਚਾਰਾਂ ਕਰਨ ਮਗਰੋਂ ਆਪ ਰਾਮਦਾਸਪੁਰ ਪਰਤ ਆਏ ਅਤੇ ਉੱਥੇ ਰਹਿ ਕੇ ਆਪਣਾ ਫਰਜ਼ ਨਿਭਾਉਂਦੇ ਰਹੇ। ਗਵਾਲੀਅਰ ਤੋਂ ਵਾਪਸ ਆ ਕੇ ਗੁਰੂ ਜੀ ਕੁਝ ਸਮਾਂ ਰਾਮਦਾਸਪੁਰ ਰਹੇ, ਫਿਰ ਗੁਰਮਤਿ ਦੇ ਪਰਚਾਰ ਲਈ ਪਹਿਲਾਂ ਨਾਨਕ ਮਤੇ ਤੇ ਫਿਰ ਕਸ਼ਮੀਰ ਗਏ। ਇਨ੍ਹਾਂ ਦੋਹਾਂ ਮੌਕਿਆਂ ਤੇ ਵੀ ਗੁਰੂ ਜੀ ਦੀ ਗ਼ੈਰ-ਹਾਜ਼ਰੀ ਵਿੱਚ ਭਾਈ ਗੁਰਦਾਸ ਜੀ ਸਾਰਾ ਕੰਮ-ਕਾਰ ਚਲਾਉਂਦੇ ਰਹੇ।

ਮੁਖਲਿਸ ਖਾਂ ਨੂੰ ਯੁੱਧ ਵਿੱਚ ਹਾਰ ਦੇ ਕੇ ਅਤੇ ਬੀਬੀ ਵੀਰੋ ਜੀ ਦਾ ਵਿਆਹ ਕਰਨ ਉਪਰੰਤ ਗੁਰੂ ਜੀ ਕਰਤਾਰਪੁਰ ਨੂੰ ਚਲੇ ਗਏ। ਪਿੱਛੇ ਅੰਮ੍ਰਿਤਸਰ ਦੀ ਸੇਵਾ ਭਾਈ ਗੁਰਦਾਸ ਜੀ ਨੇ ਹੀ ਸੰਭਾਲੀ।

ਜਦੋਂ ਗੁਰੂ ਜੀ ਨੇ ਹਰਗੋਬਿੰਦਪੁਰ ਵਸਾਇਆ ਤਾਂ ਭਾਈ ਗੁਰਦਾਸ ਜੀ ਉੱਥੇ ਆ ਕੇ ਸਿੱਖ ਸੰਗਤਾਂ ਦੀ ਸੇਵਾ ਕਰਨ ਲਗ ਪਏ। ਇੱਥੇ ਹੀ ਬਟਾਲੇ ਤੋਂ 'ਨਿਤਯਾ ਨੰਦ' ਨਾਮ ਦਾ ਕਰਮ-ਕਾਂਡੀ ਪੰਡਿਤ ਆਇਆ। ਉਸ ਨੇ ਸਿੱਖਾਂ ਨੂੰ ਵੀ ਆਪਣੇ ਭਰਮ-ਜਾਲ ਵਿੱਚ ਫਸਾਉਣਾ ਚਾਹਿਆ ਪਰ ਭਾਈ ਗੁਰਦਾਸ ਜੀ ਨੇ ਉਸ ਨੂੰ ਫੋਕਟ ਕਰਮ ਤਿਆਗਣ ਦਾ ਉਪਦੇਸ਼ ਦੇ ਕੇ ਫਜ਼ੂਲ ਦੇ ਕਰਮ-ਕਾਂਡਾਂ ਤੋਂ ਛਡਾਇਆ ਅਤੇ ਗੁਰਮਤਿ ਦੀ ਸੋਝੀ ਕਰਵਾਈ।

ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਵੀ ਆਪ ਜੀ ਕਾਂਸ਼ੀ ਆਦਿਕ ਵੱਲ ਧਰਮ ਪਰਚਾਰ ਲਈ ਗਏ। ਪੂਰਬ ਦੇ ਲੋਕਾਂ ਨੂੰ ਉਨ੍ਹਾਂ ਦੀ ਬੋਲੀ ਬ੍ਰਜ ਭਾਸ਼ਾ ਵਿੱਚ ਗੁਰਮਤਿ ਸਮਝਾਈ। ਗੁਰੂ ਜੀ ਭਾਈ ਸਾਹਿਬ ਦੀ ਇਸ ਸੇਵਾ ਤੋਂ ਬਹੁਤ ਖ਼ੁਸ਼ ਹੋਏ।

## ਅੰਤਮ ਸਮਾਂ

ਕਾਂਸ਼ੀ ਤੋਂ ਵਾਪਿਸ ਆ ਕੇ ਭਾਈ ਸਾਹਿਬ ਅੰਮ੍ਰਿਤਸਰ ਵਿਖੇ ਹੀ ਰਹੇ। ਜਦੋਂ ਕਦੇ ਗੁਰੂ ਜੀ ਧਰਮ ਪ੍ਰਚਾਰ ਲਈ ਬਾਹਰ ਜਾਂਦੇ ਤਾਂ ਭਾਈ ਗੁਰਦਾਸ ਜੀ ਵੀ ਅਕਸਰ ਉਨ੍ਹਾਂ ਦੇ ਨਾਲ ਹੀ ਜਾਂਦੇ। ਇਨ੍ਹਾਂ ਥਾਵਾਂ ਵਿੱਚ ਬਾਸਰਕੇ, ਤਰਨਤਾਰਨ ਅਤੇ ਚਾਹਿਲਾਂ ਆਦਿ ਪ੍ਰਸਿੱਧ ਹਨ।

ਸੰਮਤ 1694 ਵਿੱਚ ਆਪ ਗੁਰੂ ਜੀ ਨਾਲ ਗੋਇੰਦਵਾਲ ਗਏ ਹੋਏ ਸਨ। ਉਥੇ ਇੱਕ ਦਿਨ ਅੰਮ੍ਰਿਤ ਵੇਲੇ ਦੇ ਨਿਤਨੇਮ ਦੇ ਮਗਰੋਂ ਆਪ ਜੀ ਨੇ ਗੁਰੂ ਜੀ ਦੀ ਹਜ਼ੂਰੀ ਵਿੱਚ ਸਰੀਰਕ ਚੋਲਾ ਤਿਆਗ ਦਿੱਤਾ। ਗੁਰੂ ਜੀ ਨੇ ਆਪ ਭਾਈ ਸਾਹਿਬ ਦਾ ਸਸਕਾਰ ਕੀਤਾ। ਭਾਈ ਕਾਨ੍ਹ ਸਿੰਘ ਨਾਭਾ ਦੇ ਅਨੁਸਾਰ ਉਸ ਦਿਨ ਸੰਮਤ 1694 ਦੀ ਭਾਦੋਂ ਸੁਦੀ 8 ਸੀ। ਈਸਵੀ ਸੰਨ 1637 ਸੀ।

ਗੁਰੂ ਜੀ ਨੇ ਭਾਈ ਗੁਰਦਾਸ ਜੀ ਦੀਆਂ ਸੇਵਾਵਾਂ ਨੂੰ ਮੁੱਖ ਰਖ ਕੇ ਕਿਹਾ ਕਿ :

**ਮਹਿ ਮੰਡਲ ਮਹਿਂ ਜਸੁ ਵਿਸਥਾਰਾ। ਪਾਇ ਪਰਮਗਤ ਪੰਥ ਪਧਾਰਾ।੪੦।**
**ਚਿਰੰਕਾਲ ਤੇਰੋ ਰਹਿ ਨਾਮੂ। ਜਾਨਹਿ ਗੁਰੂ ਪੰਥ ਅਭਿਰਾਮੂ।**
*(ਗੁਰ ਪ੍ਰਤਾਪ ਸੂਰਜ, ਰਾਸ 7, ਅੰਸੂ 14)*

## ਭਾਈ ਗੁਰਦਾਸ ਜੀ ਦੀ ਸ਼ਖ਼ਸੀਅਤ

ਭਾਈ ਗੁਰਦਾਸ ਜੀ ਇੱਕ ਮਹਾਨ ਸ਼ਖ਼ਸੀਅਤ ਦੇ ਮਾਲਕ ਸਨ। ਆਪ ਸੱਚੇ-ਸੁੱਚੇ ਗੁਰਸਿੱਖ ਅਤੇ ਗੁਰਮਤਿ ਦੇ ਪਹਿਲੇ ਵਿਆਖਿਆਕਾਰ ਹੋਏ ਹਨ। ਉਨ੍ਹਾਂ ਦੀ ਕਥਨੀ ਅਤੇ ਕਰਨੀ ਇਕੋ ਜਿਹੀ ਸੀ। ਜਿਵੇਂ ਹੰਸ ਪਾਣੀ ਅਤੇ ਦੁੱਧ ਦਾ ਨਿਤਾਰਾ ਕਰ ਲੈਂਦਾ ਹੈ, ਉਵੇਂ ਭਾਈ ਸਾਹਿਬ ਗੁਰਮਤਿ ਅਤੇ ਮਨਮਤ ਦਾ ਨਿਤਾਰਾ ਕਰ ਦਿੰਦੇ ਸਨ।

ਭਾਈ ਸਾਹਿਬ ਦੀ ਨੁਹਾਰ ਬਚਪਨ ਤੋਂ ਹੀ ਪ੍ਰਭਾਵਸ਼ਾਲੀ, ਅਲੌਕਿਕ ਤੇ ਮਨਮੋਹਣੀ ਸੀ। ਜਿਸਮ ਗਠੀਲਾ ਅਤੇ ਚੁਸਤ ਸੀ।

ਭਾਈ ਸਾਹਿਬ ਦਾ ਸੁਭਾਅ ਆਪ ਦੀ ਰਚਨਾ ਵਿਚੋਂ ਜ਼ਾਹਿਰ ਹੋ ਰਿਹਾ ਹੈ। ਜਿੱਥੇ ਆਪ ਜੀ ਵਿੱਚ ਨਿਮਰਤਾ ਸੀ ਉਥੇ ਆਪਦੇ ਵਿਚਾਰਾਂ ਵਿੱਚ ਦ੍ਰਿੜ੍ਹਤਾ ਵੀ ਸੀ। ਇੱਕ ਪੂਰਨ ਗੁਰਸਿੱਖ ਵਾਲੇ ਸਾਰੇ ਗੁਣ ਆਪ ਜੀ ਵਿੱਚ ਸਨ।

ਭਾਈ ਸਾਹਿਬ ਸੱਤ ਬੋਲੀਆਂ ਦੇ ਮਾਹਿਰ ਸਨ। ਉਹ ਜਮਾਂਦਰੂ ਕਵੀ ਸਨ ਅਤੇ ਤੀਖਣ ਬੁੱਧੀ ਦੇ ਮਾਲਕ ਸਨ। ਭਾਈ ਗੁਰਦਾਸ ਜੀ ਬਹੁ ਪੱਖੀ ਗਿਆਨ ਦੇ ਪੁੰਜ ਸਨ। ਇਹ ਗੱਲ ਉਨ੍ਹਾਂ ਦੀਆਂ ਰਚਨਾਵਾਂ ਤੋਂ ਭਲੀ ਭਾਂਤ ਉਘੜਦੀ ਹੈ। ਆਪ ਦੀਆਂ ਵਾਰਾਂ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਆਪ ਨੂੰ ਵੇਦਾਂ, ਸ਼ਾਸਤਰਾਂ ਅਤੇ ਪੁਰਾਣਾਂ ਦੀ ਡੂੰਘੀ ਵਾਕਫ਼ੀ ਸੀ; ਇਖ਼ਲਾਕੀ ਇਲਮ ਦੀ ਜਾਣਕਾਰੀ, ਇਤਿਹਾਸ ਦੀ ਸਮਝ, ਭੂਗੋਲ ਦਾ ਗਿਆਨ, ਅਤੇ ਮਨੋਵਿਗਿਆਨ ਦੀ ਬਾਰੀਕ ਸੂਝ ਸੀ। ਵਕਤੀ ਕਦਰਾਂ-ਕੀਮਤਾਂ ਤੋਂ ਵੀ ਉਹ ਅਭਿੱਜ ਨਹੀਂ ਸਨ। ਕਾਵਿ ਦੇ ਵਿਧਾਨਿਕ ਪੱਖ ਦੀਆਂ ਬਰੀਕੀਆਂ ਨੂੰ ਉਹ ਜਾਣਦੇ ਸਨ। ਜਿਸ ਸੁਚੱਜੀ ਗੋਂਦ ਨਾਲ ਉਨ੍ਹਾਂ ਨੇ ਪਹਿਲੀ ਵਾਰ ਲਿਖੀ ਅਤੇ ਗੁਰੂ ਨਾਨਕ ਸਾਹਿਬ ਦੇ ਆਗਮਨ ਦੀ ਲੋੜ ਨੂੰ ਮਹਿਸੂਸ ਕਰਵਾ ਕੇ ਵਿਸ਼ਵ-ਮੰਚ ਉੱਤੇ ਗੁਰੂ ਨਾਨਕ ਪਾਤਸ਼ਾਹ ਵਰਗੇ ਲੋਕ-ਨੇਤਾ ਨੂੰ ਪੇਸ਼ ਕੀਤਾ, ਇਸ ਤਰ੍ਹਾਂ ਦੇ ਉਦਾਹਰਨ ਕਾਵਿ-ਸਾਹਿਤ ਵਿੱਚ ਬਹੁਤ ਘੱਟ ਹਨ।

ਭਾਈ ਗੁਰਦਾਸ ਜੀ ਦੇ ਬਹੁ-ਪੱਖੀ ਗਿਆਨ ਦੀ ਪਿਟਾਰੀ ਉਦੋਂ ਖੁੱਲ੍ਹਦੀ ਹੈ ਜਦੋਂ ਉਹ ਦ੍ਰਿਸ਼ਟਾਂਤਾਂ ਦੀ ਝੜੀ ਲਾ ਦਿੰਦੇ ਹਨ। ਇਹੋ ਹੀ ਕਾਰਨ ਹੈ ਕਿ ਪਾਠਕ ਔਖੀ ਤੋਂ ਔਖੀ ਗੱਲ ਨੂੰ ਵੀ ਸਹਿਜੇ ਹੀ ਸਮਝ ਜਾਂਦਾ ਹੈ। ਉਸ ਦੀ ਜ਼ਬਾਨ ਵਿਚੋਂ ਆਪ ਮੁਹਾਰੇ ਹੀ ਨਿਕਲ ਪੈਂਦਾ ਹੈ: ਧੰਨ ਭਾਈ ਗੁਰਦਾਸ! ਧੰਨ ਤੇਰਾ ਗਿਆਨ!! ਉਹਨਾਂ ਦੇ ਵਿਸ਼ਾਲ ਗਿਆਨ ਨੂੰ ਵੇਖਣ ਲਈ ਇਕ ਮਿਸਾਲ ਪੇਸ਼ ਹੈ। ਮੂਰਖ ਆਪਣੀ ਮੂਰਖਤਾ ਕਰਕੇ ਕਿਵੇਂ ਫਸ ਜਾਂਦਾ ਹੈ, ਇਸ ਗੱਲ ਨੂੰ ਭਾਈ ਜੀ ਨੇ ਹੇਠ ਲਿਖੀ ਪਉੜੀ ਅੰਦਰ ਅਨੇਕਾਂ ਦ੍ਰਿਸ਼ਟਾਂਤਾਂ ਨਾਲ ਸਮਝਾਇਆ ਹੈ :

ਤੋਤਾ ਨਲੀ ਨ ਛਡਈ, ਆਪਣ ਹਥੀਂ ਫਾਥਾ ਚੀਕੈ।
ਬਾਂਦਰੁ ਮੁਠਿ ਨ ਛਡਈ ਘਰਿ ਘਰਿ ਨਚੈ ਝੀਕਣੁ ਝੀਕੈ।
ਗਦਹੁ ਅੜੀ ਨ ਛਡਈ, ਚੀਘੀ ਪਉਦੀ ਹੀਕਣਿ ਹੀਕੈ।
ਕੁਤੇ ਚਕੀ ਚਟਣੀ, ਪੂਛ ਨ ਸਿਧੀ, ਧ੍ਰੀਕਣਿ ਧ੍ਰੀਕੈ।
ਕਰਨਿ ਕੁਫਕੜ ਮੂਰਖਾਂ, ਸਪ ਗਏ ਫੜਿ ਫਾਟਨਿ ਲੀਕੈ।
ਪਗ ਲਹਾਇ ਗਣਾਇ ਸਰੀਕੈ॥ *(ਵਾਰ ੩੨, ਪਉੜੀ ੧੧)*

ਭਾਈ ਸਾਹਿਬ ਇਕ ਤੀਖਣ ਸੋਚਵਾਨ ਸਨ ਅਤੇ ਆਪਾਰ ਕਲਪਨਾ ਸ਼ਕਤੀ ਦੇ ਮਾਲਕ ਸਨ। ਉਨ੍ਹਾਂ ਕੋਲ ਅਮੁਕ ਸ਼ਬਦ ਭੰਡਾਰ ਸੀ, ਜਿਸ ਦੀ ਸਹਾਇਤਾ ਨਾਲ ਉਹ ਇੱਕੋ ਗੱਲ ਨੂੰ ਕਈ ਤਰ੍ਹਾਂ ਨਾਲ ਕਹਿ ਸਕਦੇ ਸਨ। ਉਹ ਹਰ ਵਸਤੂ ਜਾਂ ਤੱਥ ਦਾ ਚੌਤਰਫੀ ਪਰੀਖਣ ਕਰ ਕੇ ਆਪਣਾ ਮਤ ਪ੍ਰਗਟ ਕਰਦੇ ਸਨ। ਜਿਹੜੀ ਗੱਲ ਉਨ੍ਹਾਂ ਦੇ ਖਿਆਲ ਵਿੱਚ ਆ ਜਾਂਦੀ, ਉਹ ਆਪਣਾ ਕੋਈ ਪੱਖ ਵੀ ਇਸ ਪਾਰਦਰਸ਼ੀ ਸੂਝਵਾਨ ਤੋਂ ਗੁੱਝਾ ਨਾ ਰੱਖ ਸਕਦੀ। ਉਹ ਇਕੋ ਨੁਕਤੇ ਦੀ ਅਦਾਇਗੀ ਕਈ ਢੰਗਾਂ ਨਾਲ ਕਰਦੇ ਸਨ; ਜਿਵੇਂ, ਮੀਣੇ ਮਨਮੁੱਖ ਤੇ ਮੂੜ੍ਹਾਂ ਦੀ ਕਾਰ-ਗੁਜ਼ਾਰੀ ਕਈ ਢੰਗਾਂ ਨਾਲ ਦੱਸੀ ਹੈ। ਭਾਈ ਸਾਹਿਬ ਦੀ ਸੂਝ ਦਾ ਇਕ ਪੱਖ ਇਕੋ ਵਸਤੂ ਦੇ ਉਪਮਾਨ ਜਾਂ ਦ੍ਰਿਸ਼ਟਾਂਤ ਵਿਧਾਨ ਦੁਆਰਾ ਵੱਖ-ਵੱਖ ਪ੍ਰਸੰਗਾਂ ਵਿੱਚ, ਵੱਖ-ਵੱਖ ਸਿੱਟੇ ਕੱਢਣ ਵਿੱਚ ਵੇਖਿਆ ਜਾ ਸਕਦਾ ਹੈ। ਤਿਲ, ਕਪਾਹ, ਅੱਕ, ਵੜੇਵਾਂ, ਜਲ ਆਦਿ ਕੁਝ ਅਜਿਹੀਆਂ ਹੀ ਵਸਤੂਆਂ ਹਨ। ਇਨ੍ਹਾਂ ਉਦਾਹਰਣਾਂ ਤੋਂ ਇਹ ਭਲੀ-ਭਾਂਤ ਸਪੱਸ਼ਟ ਹੈ ਕਿ ਭਾਈ ਸਾਹਿਬ ਦੀ ਨੀਝ ਇਕ ਅਜਿਹੇ ਮਹਾਨ ਕਵੀ ਵਰਗੀ ਹੈ ਜੋ ਤੁੱਛ ਗੱਲ ਵਿਚੋਂ ਵੀ ਮਹੱਤਵਪੂਰਨ ਤੱਥ ਕੱਢ ਲਿਆਉਂਦਾ ਹੈ।

ਸਿੱਖ ਜਗਤ ਵਿੱਚ ਭਾਈ ਸਾਹਿਬ ਦੀ ਬਾਣੀ ਨੂੰ 'ਗੁਰਬਾਣੀ ਦੀ ਕੁੰਜੀ' ਆਖਿਆ ਜਾਂਦਾ ਹੈ। ਇਹ ਇਸ ਲਈ ਕਿ ਉਨ੍ਹਾਂ ਨੇ ਗੁਰਬਾਣੀ ਵਿਚਲੇ ਤੱਥਾਂ ਅਤੇ ਵਿਚਾਰਾਂ ਨੂੰ ਸਧਾਰਨ ਲੋਕਾਂ ਲਈ ਬੜੇ ਸਰਲ ਢੰਗ ਨਾਲ ਪੇਸ਼ ਕੀਤਾ ਹੈ। ਅਨੇਕਾਂ ਅਲੰਕਾਰਾਂ ਰਾਹੀਂ ਸਿਧਾਂਤਿਕ ਨੁਕਤਿਆਂ ਨੂੰ ਬਾਰ-ਬਾਰ ਵਿਸਥਾਰ ਨਾਲ ਦ੍ਰਿੜਾਉਣ ਦਾ ਯਤਨ ਕੀਤਾ ਹੈ। ਇਸੇ ਕਰਕੇ ਹੀ ਭਾਈ ਸਾਹਿਬ ਨੂੰ ਗੁਰਬਾਣੀ ਦਾ ਪ੍ਰਮੁੱਖ ਵਿਆਖਿਆਕਾਰ ਮੰਨਿਆ ਜਾਂਦਾ ਹੈ।

ਸਿੱਟੇ ਵਜੋਂ ਅਸੀਂ ਕਹਿ ਸਕਦੇ ਹਾਂ ਕਿ ਭਾਈ ਗੁਰਦਾਸ ਜੀ ਇੱਕ ਆਦਰਸ਼ਕ ਗੁਰਸਿੱਖ, ਪ੍ਰਭਾਵਸ਼ਾਲੀ ਪ੍ਰਚਾਰਕ, ਅਣਥੱਕ ਸੇਵਕ ਅਤੇ ਅਦੁੱਤੀ ਕਵੀ ਸਨ। ਜੀਵਨ ਭਰ ਆਪ ਨੇ ਗੁਰੂ ਪਰਿਵਾਰ ਦੀਆਂ ਜਿੰਮੇਵਾਰੀਆਂ ਨੂੰ ਨਿਭਾਇਆ ਅਤੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਲਿਖਣ ਦਾ ਮਾਣ ਪ੍ਰਾਪਤ ਕੀਤਾ। ਆਪ ਨੇ ਸਰਲ ਅਤੇ ਸੌਖੀ ਭਾਸ਼ਾ ਵਿੱਚ ਗੁਰੂ-ਆਸ਼ੇ ਨੂੰ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਦ੍ਰਿੜ੍ਹ ਕਰਾਇਆ। ਆਪ ਬਹੁ-ਪੱਖੀ ਗਿਆਨ ਦੇ ਮਾਲਕ, ਤੀਖਣ ਸੋਚਵਾਨ ਅਤੇ ਪ੍ਰਤਿਭਾਸ਼ਾਲੀ ਕਵੀ ਸਨ।

# ਭਾਈ ਗੁਰਦਾਸ ਜੀ ਦੀਆਂ ਰਚਨਾਵਾਂ

ਮੁੱਖ ਰੂਪ ਵਿੱਚ ਭਾਈ ਗੁਰਦਾਸ ਜੀ ਦੀ ਰਚਨਾ ਦੋ ਪ੍ਰਕਾਰ ਦੀ ਹੈ— ਬ੍ਰਜ ਭਾਸ਼ਾ ਵਿੱਚ ਲਿਖੇ ਕਬਿੱਤ ਅਤੇ ਪੰਜਾਬੀ ਵਾਰਾਂ। 'ਗੁਰਪ੍ਰਤਾਪ ਸੂਰਜ' ਗ੍ਰੰਥ ਦੀ ਸਤਵੀਂ ਰਾਸ ਦੇ ਚੌਥੇ ਅੰਸ਼ ਵਿੱਚ ਲਿਖੇ 6 ਸੰਸਕ੍ਰਿਤ ਸਲੋਕਾਂ ਨੂੰ ਵੀ ਭਾਈ ਸਾਹਿਬ ਕ੍ਰਿਤ ਮੰਨਿਆ ਜਾਂਦਾ ਹੈ। ਹੇਠਾਂ ਭਾਈ ਸਾਹਿਬ ਦੁਆਰਾ ਰਚਿਤ ਗੁਰਮਤਿ ਸਾਹਿਤ ਬਾਰੇ ਸੰਖੇਪ ਜਾਣਕਾਰੀ ਦਿਤੀ ਜਾਂਦੀ ਹੈ :

**ੳ) ਵਾਰਾਂ :** ਭਾਈ ਗੁਰਦਾਸ ਜੀ ਨੇ ਕੁਲ ਚਾਲ੍ਹੀ ਵਾਰਾਂ ਲਿਖੀਆਂ ਹਨ। ਪਰ ਉਨ੍ਹਾਂ ਦੀਆਂ ਵਾਰਾਂ ਦੇ ਸੰਗ੍ਰਹਿ ਵਿੱਚ ਇਕ ਇਕਤਾਲਵੀਂ ਵਾਰ ਵੀ ਛਪੀ ਹੋਈ ਹੈ। ਉਹ ਵਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਗਰੋਂ ਕਿਸੇ ਸ਼ਰਧਾਲੂ ਸਿੱਖ ਦੀ ਰਚੀ ਪ੍ਰਤੀਤ ਹੁੰਦੀ ਹੈ, ਕਿਉਂਕਿ ਇਸ ਵਿੱਚ ਦਸਮ ਪਾਤਸ਼ਾਹ ਅਤੇ ਉਹਨਾਂ ਦੇ ਯੁੱਧਾਂ ਦਾ ਵਰਣਨ ਹੈ। ਸਿੱਖ ਸਾਹਿਤ ਵਿੱਚ ਇਸ ਵਾਰ ਨੂੰ 'ਭਾਈ ਗੁਰਦਾਸ ਦੂਜੇ ਦੀ ਵਾਰ' ਕਿਹਾ ਜਾਂਦਾ ਹੈ। ਭਾਈ ਸਾਹਿਬ ਦੀਆਂ ਵਾਰਾਂ ਦੀ ਸੰਖੇਪ ਜਾਣਕਾਰੀ ਇਸ ਪ੍ਰਕਾਰ ਹੈ:

| *ਵਾਰ ਨੰ:* | *ਪਉੜੀਆਂ* | *ਵਾਰ ਦਾ ਵਿਸ਼ਾ* |
|---|---|---|
| 1. | 49 | ਇਹ ਇਤਿਹਾਸਕ ਮਹੱਤਤਾ ਵਾਲੀ ਵਾਰ ਹੈ। ਇਸ ਵਿੱਚ ਜਗਤ ਦੀ ਉਤਪਤੀ ਦੱਸ ਕੇ ਚਾਰ ਯੁਗਾਂ, ਛੇ ਸ਼ਾਸਤਰਾਂ ਦੇ ਦਰਸ਼ਨ ਦਾ ਵਿਸ਼ਲੇਸ਼ਣ ਕੀਤਾ ਹੈ। ਫਿਰ ਗੁਰੂ ਨਾਨਕ ਪਾਤਸ਼ਾਹ ਦੇ ਆਗਮਨ ਤੋਂ ਪਹਿਲਾਂ ਦੀ ਸਮਾਜਕ ਦਸ਼ਾ ਬਿਆਨ ਕੀਤੀ ਹੈ। ਪਉੜੀ ਨੰ: 23 ਤੋਂ 44 ਤਕ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੀਆਂ ਪ੍ਰਮੁੱਖ ਘਟਨਾਵਾਂ ਦਿੱਤੀਆਂ ਹਨ। ਅੰਤ ਵਿੱਚ ਛੇ ਗੁਰੂ ਸਾਹਿਬਾਨ ਦੀ ਮਹਿਮਾ ਕੀਤੀ ਗਈ ਹੈ। 49ਵੀਂ ਪਉੜੀ ਵਿੱਚ ਭਾਰਤੀ ਮਿਥਿਹਾਸ ਦੇ ਪ੍ਰਸੰਗ ਵਿੱਚ 'ਵਾਹਿਗੁਰੂ' ਸ਼ਬਦ ਦੀ ਵਿਆਖਿਆ ਕੀਤੀ ਗਈ ਹੈ। ਭਾਈ ਵੀਰ ਸਿੰਘ ਤੇ ਕਈ ਹੋਰ ਸਿੱਖ ਵਿਦਵਾਨ ਇਸ ਪਉੜੀ ਨੂੰ ਭਾਈ ਸਾਹਿਬ ਦੀ ਰਚਨਾ ਨਹੀਂ ਮੰਨਦੇ। |

| | | |
|---|---|---|
| 2. | 20 | ਇਸ ਵਾਰ ਦਾ ਉਦੇਸ਼ ਪਰਮਾਤਮਾ ਦੀ ਸਰਬ-ਵਿਆਪਕਤਾ ਨੂੰ ਸਪੱਸ਼ਟ ਕਰਨਾ ਹੈ। |
| 3. | 20 | ਗੁਰੂ ਅਤੇ ਚੇਲੇ ਦੇ ਅਧਿਆਤਮਕ ਸਬੰਧਾਂ ਉਤੇ ਪ੍ਰਕਾਸ਼ ਪਾ ਕੇ 'ਗੁਰਮੁਖ' ਦੇ ਸਰੂਪ, ਲੱਛਣ ਅਤੇ ਮਹੱਤਵ ਨੂੰ ਦਲੀਲਾਂ ਸਹਿਤ ਦਰਸਾਇਆ ਹੈ। ਸਤਿਗੁਰੂ, ਸਾਧ-ਸੰਗਤ, ਮੂਲ ਮੰਤਰ ਆਦਿਕ ਵਿਸ਼ਿਆਂ ਨੂੰ ਸਪੱਸ਼ਟ ਕੀਤਾ ਹੈ। |
| 4. | 21 | ਮਾਨਸ ਜਨਮ ਨੂੰ ਦੁਰਲੱਭ, ਦੱਸ ਕੇ ਉਸ ਨੂੰ ਸਫ਼ਲ ਬਣਾਉਣ ਦੀ ਪ੍ਰੇਰਨਾ ਦਿੱਤੀ ਗਈ ਹੈ। 'ਨਿਵੈ ਸੁ ਗਉਰਾ ਹੋਇ' ਦੀ ਵਿਆਖਿਆ ਕੀਤੀ ਹੈ। |
| 5. | 21 | ਗੁਰਮੁਖ ਅਤੇ ਆਮ ਸੰਸਾਰੀਆਂ ਦੇ ਭੇਦ ਨੂੰ ਸਪੱਸ਼ਟ ਕੀਤਾ ਹੈ। ਦੱਸਿਆ ਹੈ ਕਿ ਗੁਰਮੁਖ ਵਹਿਮਾਂ, ਪਖੰਡਾਂ, ਕਰਮ-ਕਾਂਡਾਂ ਤੋਂ ਮੁਕਤ ਹੈ ਅਤੇ ਗੁਰੂ ਸ਼ਬਦ ਦੀ ਓਟ ਲੈਣ ਵਾਲਾ ਅਜਿਹਾ ਪ੍ਰਾਣੀ ਹੈ ਜਿਸ ਨੇ ਸਹੀ ਅਰਥਾਂ ਵਿਚ ਮਨੁੱਖੀ ਜੀਵਨ ਦਾ ਲਾਭ ਉਠਾਇਆ ਹੈ। ਗੁਰੂ ਦੀ ਲੋੜ ਦੀ ਵਿਆਖਿਆ ਕੀਤੀ ਗਈ ਹੈ। ਇਸ ਵਾਰ ਨੂੰ 'ਗੁਰਮੁਖਾਂ ਦੀ ਵਾਰ' ਵੀ ਕਹਿੰਦੇ ਹਨ। |
| 6. | 20 | ਸਤਿਗੁਰੂ ਦੇ ਗੁਣਾਂ ਦਾ ਵਰਣਨ, ਗੁਰਮੁਖਾਂ ਦੀ ਰਹਿਣੀ ਅਤੇ ਨਿਤਕਰਮ, ਮਨਮੁਖਾਂ ਦੀ ਦਸ਼ਾ, ਸਾਧ-ਸੰਗਤ, ਗ੍ਰਿਹਸਥ ਵਿਚ ਰਹਿ ਕੇ ਪ੍ਰਭੂ ਨਾਲ ਪ੍ਰੀਤ ਆਦਿਕ ਗੁਰਮਤਿ-ਸਿਧਾਂਤਾਂ 'ਤੇ ਪ੍ਰਕਾਸ਼ ਪਾਇਆ ਗਿਆ ਹੈ। |
| 7. | 20 | ਗੁਰਮੁਖ ਦੀ ਸ਼ਖਸੀਅਤ ਦੀ ਉਸਾਰੀ, ਪਰਮਾਤਮਾ ਦੇ ਨਿਰਗੁਣ ਸਰੂਪ ਉਤੇ ਪ੍ਰਕਾਸ਼, ਗੁਰਮੁਖ, ਗੁਰੂ ਅਤੇ ਗੁਰ-ਸ਼ਬਦ ਇਸ ਵਾਰ ਦੇ ਵਿਸ਼ੇ ਹਨ। |
| 8. | 24 | ਸ੍ਰਿਸ਼ਟੀ ਦੀ ਬੇਅੰਤਤਾ, ਦੈਵੀ (ਪਵਿੱਤਰ) ਗੁਣਾਂ ਦੀ ਸਾਧ-ਸੰਗਤ ਰਾਹੀਂ ਪ੍ਰਾਪਤੀ, ਹਿੰਦੂ ਅਤੇ |

ਮੁਸਲਮਾਨ ਮੱਤ 'ਤੇ ਪ੍ਰਕਾਸ਼ ਪਾਇਆ ਗਿਆ ਹੈ। ਕਈ ਉਦਾਹਰਣਾਂ ਦੇ ਕੇ ਗੁਰਮੁਖ ਬਣਨ ਦੀ ਪ੍ਰੇਰਨਾ ਦਿੱਤੀ ਹੈ।

9. 22 ਪਰਮਾਤਮਾ, ਗੁਰ-ਸ਼ਬਦ ਅਤੇ ਸਤਿਸੰਗ ਦੀ ਮਹਾਨਤਾ ਦੀ ਮਹਿਮਾ ਗਾਈ ਗਈ ਹੈ। ਗੁਰਮੁਖ ਦਾ ਵਿਸ਼ਲੇਸ਼ਣ ਕਰ ਕੇ ਸਿੱਖ ਦੀ ਰਹਿਣੀ, ਸਿੱਖ-ਗੁਰੂ ਦਾ ਸੰਬੰਧ, ਵਾਹਿਗੁਰੂ-ਮੰਤ੍ਰ, ਮੁਰੀਦ ਦੇ ਲੱਛਣ ਆਦਿਕ ਵਿਸ਼ਿਆਂ 'ਤੇ ਪ੍ਰਕਾਸ਼ ਪਾਇਆ ਹੈ।

10. 23 ਇਸ ਨੂੰ 'ਭਗਤਾਂ ਦੀ ਵਾਰ' ਕਹਿੰਦੇ ਹਨ। ਧ੍ਰੂ, ਪ੍ਰਹਿਲਾਦ, ਬਲਿ-ਬਾਵਨ, ਅੰਬਰੀਕ, ਜਨਕ, ਹਰੀ ਚੰਦ ਤੇ ਤਾਰਾ ਰਾਣੀ, ਬਿਦਰ, ਦੁਰਯੋਧਨ, ਦ੍ਰੋਪਦੀ, ਸੁਦਾਮਾ, ਜੈ ਦੇਵ, ਭਗਤ ਨਾਮਦੇਵ ਜੀ, ਤ੍ਰਿਲੋਚਨ, ਧੰਨਾ, ਬੇਣੀ, ਕਬੀਰ, ਰਾਮਾਨੰਦ, ਸੈਣ, ਰਵੀਦਾਸ, ਅਹੱਲਿਆ ਤੇ ਗੋਤਮ, ਬਾਲਮੀਕ, ਅਜਾਮਲ, ਗਨਕਾ, ਪੂਤਨਾ ਆਦਿਕਾਂ ਦੇ ਜੀਵਨਾਂ ਵਿਚੋਂ ਕੁਝ ਪ੍ਰਸੰਗਾਂ ਦੀ ਸਹਾਇਤਾ ਨਾਲ ਗੁਰਮਤਿ ਸਿਧਾਂਤਾਂ ਨੂੰ ਦ੍ਰਿੜ੍ਹ ਕਰਾਇਆ ਹੈ।

11. 31 ਇਸ ਵਿੱਚ ਪਹਿਲੇ ਛੇ ਸਤਿਗੁਰਾਂ ਦੇ ਸਮੇਂ ਤੀਕ ਦੇ ਚੋਣਵੇਂ ਗੁਰਸਿੱਖਾਂ ਦਾ ਸੰਖੇਪ ਵਰਣਨ ਹੈ। ਇਹ ਜਾਣਕਾਰੀ ਕਿਤੇ ਕਿਤੇ ਤਾਂ ਕੇਵਲ ਨਾਮ, ਜਾਤ ਅਤੇ ਥਾਂ ਤਕ ਹੀ ਸੀਮਿਤ ਹੈ। ਇਤਿਹਾਸਕ ਪੱਖੋਂ ਇਹ ਵਾਰ ਮਹੱਤਵਪੂਰਨ ਹੈ।

12. 20 ਗੁਰਸਿੱਖ ਦੀ ਕਰਨੀ, ਰਹਿਣੀ ਅਤੇ ਸਰੂਪ ਉੱਤੇ ਪ੍ਰਕਾਸ਼ ਪਾ ਕੇ, ਤਿੰਨ ਦੇਵਤਿਆਂ, ਦਸ ਅਵਤਾਰਾਂ ਅਤੇ ਹੋਰ ਪ੍ਰਸਿੱਧ ਪੌਰਾਣਿਕ ਹਸਤੀਆਂ ਦੇ ਪ੍ਰਸੰਗ ਵਿੱਚ ਗੁਰਸਿੱਖ ਦੇ ਚਰਿੱਤਰ ਨੂੰ (ਇਨ੍ਹਾਂ ਸਭਨਾਂ ਤੋਂ) ਉਚੇਰਾ ਦੱਸਿਆ ਹੈ।

13. 25 ਇਸ ਨੂੰ 'ਪੀਰ ਮੁਰੀਦਾਂ ਪਿਰਹੜੀ' ਦੀ ਵਾਰ ਵੀ ਕਹਿੰਦੇ ਹਨ। ਇਸ ਵਿੱਚ ਪ੍ਰਭੂ-ਪ੍ਰੀਤ ਦੇ ਰਸ,

| | | |
|---|---|---|
| | | ਮਹੱਤਵ, ਉੱਤਮਤਾ ਅਤੇ ਪ੍ਰਾਪਤੀ ਦੇ ਸਾਧਨਾਂ 'ਤੇ ਪ੍ਰਕਾਸ਼ ਪਾਇਆ ਹੈ। ਪਰਮਾਤਮਾ ਦੀ ਮਹਿਮਾ ਅਤੇ ਨਾਮ ਸਿਮਰਨ ਉੱਤੇ ਬਲ ਦਿੱਤਾ ਹੈ। |
| 14. | 20 | ਸਤਿਸੰਗ ਅਤੇ ਉਸ ਦੇ ਪ੍ਰਭਾਵ ਨਾਲ ਮਨੁੱਖ ਦੇ ਜੀਵਨ ਵਿੱਚ ਹੋਣ ਵਾਲੀ ਤਬਦੀਲੀ ਦਾ ਜ਼ਿਕਰ ਕੀਤਾ ਹੈ। ਅੰਤਮ ਪਉੜੀਆਂ ਵਿੱਚ ਸੇਵਾ ਦੇ ਬੇਅੰਤ ਫਲ ਦੱਸੇ ਹਨ। |
| 15. | 21 | ਸਤਿਗੁਰੂ ਦੀ ਮਹਿਮਾ, ਲੋੜ, ਅਤੇ ਗੁਰੂ-ਚੇਲੇ ਦੇ ਸੰਬੰਧਾਂ ਉਤੇ ਪ੍ਰਕਾਸ਼ ਪਾਇਆ ਹੈ। |
| 16. | 21 | ਸਤਿਗੁਰੂ, ਗੁਰਮੁਖ, ਸਾਧ-ਸੰਗਤ, ਪਰਉਪਕਾਰ, ਮਾਇਆ ਤੇ ਨਿਮਰਤਾ, ਸੇਵਾ, ਕਰਮਾਂ ਦਾ ਫਲ ਆਦਿਕ ਸਿਧਾਂਤਾਂ ਦੀ ਵਿਸਥਾਰ ਸਹਿਤ ਵਿਆਖਿਆ ਕੀਤੀ ਹੈ। |
| 17. | 21 | ਮਨਮੁਖ ਅਤੇ ਉਸ ਦੇ ਵੱਖ-ਵੱਖ ਰੂਪਾਂ ਦਾ ਵਰਨਣ ਕੀਤਾ ਹੈ। ਕਈ ਜਾਨਵਰਾਂ ਅਤੇ ਪੰਛੀਆਂ ਦੀ ਉਦਾਹਰਣ ਦੇ ਕੇ ਮਨਮੁੱਖ ਦੀ ਦੁਰਦਸ਼ਾ ਨੂੰ ਬਿਆਨ ਕੀਤਾ ਹੈ। ਇਸ ਵਾਰ ਨੂੰ 'ਮਨਮੁਖਾਂ ਦੀ ਵਾਰ' ਵੀ ਕਹਿੰਦੇ ਹਨ। |
| 18. | 23 | ਪ੍ਰਭੂ ਦੀ ਬੇਅੰਤਤਾ ਨੂੰ ਦਰਸਾ ਕੇ ਦੱਸਿਆ ਹੈ ਕਿ ਦਾਤਾਂ ਨੂੰ ਵੇਖ ਕੇ ਦਾਤਾਰ (ਪ੍ਰਭੂ) ਨੂੰ ਵਿਸਾਰਨਾ ਨਹੀਂ ਚਾਹੀਦਾ। |
| 19. | 21 | ਮਨੁੱਖੀ ਜਨਮ ਦੀ ਦੁਰਲੱਭਤਾ ਅਤੇ ਸੰਸਾਰ ਦੀ ਨਾਸ਼ਮਾਨਤਾ ਬਿਆਨ ਕਰ ਕੇ ਠੀਕ ਜੀਵਨ-ਜਾਚ (ਗਾਡੀ ਰਾਹ) ਨੂੰ ਸਪੱਸ਼ਟ ਕੀਤਾ ਹੈ। ਫਿਰ ਦੱਸਿਆ ਹੈ ਕਿ ਕੇਵਲ ਗੁਰਮੁਖ ਹੀ ਇਸ 'ਗਾਡੀ ਰਾਹ' ਤੇ ਚਲਦੇ ਹਨ। |
| 20. | 21 | ਪਹਿਲੇ ਛੇ ਗੁਰਾਂ ਵਿੱਚ ਇੱਕੋ ਜੋਤ ਦੀ ਵਿਦਮਾਨਤਾ ਨੂੰ ਸਪੱਸ਼ਟ ਕੀਤਾ ਹੈ, ਫਿਰ ਗੁਰਮੁਖ ਦੀ ਰਹਿਣੀ ਤੇ |

ਸਾਧ-ਸੰਗਤ ਦੀ ਮਹਾਨਤਾ ਦੱਸੀ ਹੈ। ਗੁਰਮੁਖ ਨੂੰ ਜੇਤੂ ਦੀ ਸ਼ਕਲ ਵਿੱਚ ਪੇਸ਼ ਕੀਤਾ ਹੈ।

| | | |
|---|---|---|
| 21. | 20 | ਇਸ ਵਿੱਚ ਪ੍ਰੇਮਾ-ਭਗਤੀ ਦਾ ਬਿਆਨ ਹੈ। ਹਉਮੈ ਦੇ ਤਿਆਗ ਲਈ ਕਿਹਾ ਹੈ ਅਤੇ ਪਖੰਡੀਆਂ ਦੇ ਭਿਆਨਕ ਰੂਪ ਨੂੰ ਉਜਾਗਰ ਕੀਤਾ ਹੈ। |
| 22. | 21 | ਪਰਮਾਤਮਾ ਦੀ ਸਰਬ-ਸ਼ਕਤੀਮਾਨਤਾ, ਸ੍ਰਿਸ਼ਟੀ ਰਚਨਾ, ਗੁਰਮੁਖ ਅਤੇ ਸਾਧ ਦੇ ਲੱਛਣਾਂ ਤੇ ਚਾਨਣਾ ਪਾਇਆ ਹੈ। |
| 23. | 21 | ਪਹਿਲੀ ਵਾਰ ਦੀ ਤਰ੍ਹਾਂ ਮਿਥਿਹਾਸ, ਇਤਿਹਾਸ ਅਤੇ ਸ਼ਾਸਤਰਾਂ ਦੇ ਪ੍ਰਸੰਗ ਵਿੱਚ ਗੁਰਮਤਿ-ਸਿਧਾਂਤਾਂ ਦੀ ਵਿਆਖਿਆ ਕੀਤੀ ਗਈ ਹੈ। ਗੁਰਮੁਖ-ਪੰਥ ਦੀ ਉੱਚਤਾ ਨੂੰ ਦਰਸਾਇਆ ਹੈ। |
| 24. | 25 | ਪਹਿਲੇ ਛੇ ਸਤਿਗੁਰਾਂ ਦੀ ਉਸਤਤਿ ਕਰ ਕੇ, ਸਭਨਾਂ ਵਿੱਚ ਇਕੋ ਜੋਤਿ ਨੂੰ ਦਰਸਾਇਆ ਹੈ। |
| 25. | 20 | ਗੁਰਮੁਖ ਦੇ ਜੀਵਨ-ਮਾਰਗ (ਜੀਵਨ-ਜਾਚ) ਉਤੇ ਝਾਤ ਪਾਈ ਹੈ ਅਤੇ ਦੱਸਿਆ ਹੈ ਕਿ ਨੀਵੀਂ ਜਾਤ ਵਿਚੋਂ ਹੋਣ ਦੇ ਬਾਵਜੂਦ ਵੀ ਆਮ ਮਨੁੱਖ ਮਹਾਨ ਭਗਤ ਬਣ ਸਕਦਾ ਹੈ ਕਿਉਂਕਿ ਮਹਾਨਤਾ ਗੁਣਾਂ, ਕਰਮਾਂ ਅਤੇ ਸੁਭਾਅ ਕਰਕੇ ਹੈ, ਉੱਚੀ ਜਾਤ ਕਰਕੇ ਨਹੀਂ। |
| 26. | 35 | ਗੁਰੂ ਦੇ ਉਪਕਾਰਾਂ 'ਤੇ ਚਾਨਣਾ ਪਾਇਆ ਹੈ। ਸਤਿਗੁਰਾਂ ਦੀ ਸੰਤਾਨ ਅਤੇ ਗੁਰਸਿੱਖਾਂ ਦਾ ਸੰਖੇਪ ਵਰਣਨ ਹੈ। ਚਾਰ ਯੁਗਾਂ ਦੇ ਧਰਮਾਂ, ਪਰਮਾਤਮਾ ਦੀ ਬੇਅੰਤਤਾ, ਨਿਮਰਤਾ ਦੇ ਗੁਣ, ਚੌਦਾਂ ਰਤਨਾਂ, ਪ੍ਰੇਮ-ਰਸ, ਗੁਰਸਿੱਖ-ਵੰਸ਼, ਨਿਗੁਰੇ ਦੀ ਦਸ਼ਾ ਆਦਿ ਪੱਖਾਂ ਉੱਤੇ ਵੀ ਪ੍ਰਕਾਸ਼ ਪਾਇਆ ਗਿਆ ਹੈ। |
| 27. | 23 | ਪੀਰ ਅਤੇ ਮੁਰੀਦ ਦੇ ਪ੍ਰੇਮ ਦੀ ਉੱਚਤਾ ਨੂੰ ਦਰਸਾਇਆ ਹੈ। ਪ੍ਰਭੂ ਭਗਤੀ ਦੀ ਗੱਲ ਨੂੰ ਸਮਝਾਉਣ ਲਈ ਲੈਲਾ-ਮਜਨੂੰ, ਹੀਰ-ਰਾਂਝਾ, |

| | | |
|---|---|---|
| | | ਸੱਸੀ-ਪੁਨੂੰ, ਸੋਹਣੀ-ਮਹੀਂਵਾਲ ਆਦਿ ਦੇ ਪ੍ਰੇਮ ਦੀਆਂ ਉਦਾਹਰਨਾਂ ਦਿੱਤੀਆਂ ਹਨ। |
| 28. | 22 | ਸਿੱਖੀ ਨੂੰ ਅਮੋਲਕ, ਨਿਸ਼ਕਾਮ, ਪਰਉਪਕਾਰੀ, ਅਤੇ ਸਰਬ ਸ਼੍ਰੋਮਣੀ ਦੱਸਿਆ ਹੈ। |
| 29. | 21 | ਸਾਧ-ਸੰਗਤ, ਗੁਰਮੁਖ ਦੀ ਕਰਨੀ, ਮਨ ਨੂੰ ਜਿੱਤਣ ਆਦਿ ਉਤੇ ਪ੍ਰਕਾਸ਼ ਪਾਇਆ ਹੈ। |
| 30. | 20 | ਸੱਚ ਅਤੇ ਝੂਠ ਦੀ ਤੁਲਨਾ ਕਰ ਕੇ ਅੰਤ ਵਿੱਚ ਸੱਚ ਦੀ ਜਿੱਤ ਹੁੰਦੀ ਦੱਸੀ ਹੈ। ਜਿਵੇਂ ਸੱਚ ਅਤੇ ਝੂਠ ਦਾ ਮੇਲ ਨਹੀਂ, ਤਿਵੇਂ ਹੀ ਗੁਰਮੁਖ ਅਤੇ ਮਨਮੁਖ ਇੱਕ ਥਾਂ ਨਹੀਂ ਸਮਾ ਸਕਦੇ। |
| 31. | 20 | ਗੁਰਮੁਖ ਅਤੇ ਮਨਮੁਖ ਦੀ ਤੁਲਨਾ ਕੀਤੀ ਹੈ। ਗੁਰਮੁਖ ਲਈ ਖੋਜੀ, ਭਲਾ ਅਤੇ ਮਨਮੁਖ ਲਈ ਗੁਣਹੀਨ, ਵਾਦੀ-ਬੁਰਾ ਆਦਿਕ ਵਿਸ਼ੇਸ਼ਣ ਵਰਤੇ ਹਨ। ਦੱਸਿਆ ਹੈ ਕਿ ਮਨਮੁਖ ਦੀ ਸੰਗਤ ਨਹੀਂ ਕਰਨੀ ਚਾਹੀਦੀ। |
| 32. | 20 | ਮਨਮੁਖ ਦੇ ਲਛੱਣਾਂ ਨੂੰ ਬਿਆਨ ਕੀਤਾ ਹੈ ਅਤੇ ਉਸ ਨੂੰ ਮੂਰਖ ਆਖਿਆ ਹੈ, ਉਸ ਉੱਤੇ ਵਿੱਦਿਆ ਦਾ ਕੋਈ ਅਸਰ ਨਹੀਂ ਹੁੰਦਾ। |
| 33. | 22 | ਗੁਰਮੁਖ ਅਤੇ ਮਨਮੁਖ ਦਾ ਟਾਕਰਾ ਕੀਤਾ ਹੈ। ਜੇ ਮਨਮੁਖ ਹਠ ਛੱਡ ਕੇ ਗੁਰਮਤਿ ਦਾ ਰਾਹ ਅਪਣਾਅ ਲਵੇ ਤਾਂ ਉਸ ਦਾ ਉੱਧਾਰ ਹੋ ਸਕਦਾ ਹੈ। |
| 34. | 21 | ਇਸ ਦਾ ਵਿਸ਼ਾ ਛੇਵੀਂ ਵਾਰ ਵਾਲਾ ਹੀ ਹੈ। |
| 35. | 23 | ਇਸ ਵਾਰ ਵਿੱਚ ਵੀ ਮਨਮੁਖ ਅਤੇ ਨਿੰਦਕਾਂ ਦੇ ਲੱਛਣਾਂ ਦਾ ਬਿਆਨ ਹੈ। ਮਨਮੁਖ ਨੂੰ ਨਿੰਦਕ, ਅਕ੍ਰਿਤਘਣ, ਲੂਣ ਹਰਾਮੀ ਆਦਿਕ ਆਖਿਆ ਹੈ। |
| 36. | 21 | ਇਹ ਵਾਰ ਗੁਰੂ ਅਰਜਨ ਦੇਵ ਜੀ ਦੇ ਵੱਡੇ ਭਰਾ ਪ੍ਰਿਥੀ ਚੰਦ ਅਤੇ ਉਸ ਦੇ ਸਾਥੀਆਂ ਪ੍ਰਤੀ ਉਚਾਰੀ ਗਈ ਹੈ। ਪ੍ਰਿਥੀ ਚੰਦ ਨੂੰ ਮੀਣਾ, ਨਿਗੁਰਾ, ਮੂਰਖ, ਗੰਵਾਰ ਆਦਿਕ ਆਖਿਆ ਗਿਆ ਹੈ। ਮੀਣਿਆਂ |

ਦੀ ਸੰਗਤ ਨੂੰ ਖੋਟੀ ਅਤੇ ਦੁਖਦਾਈ ਕਹਿ ਕੇ ਨਰਕ-ਗਾਮੀ ਵੀ ਦੱਸਿਆ ਹੈ। ਨਿਗੁਰੇ ਵਿਅਕਤੀ ਲਈ ਹਿਜੜੇ ਦਾ ਦ੍ਰਿਸ਼ਟਾਂਤ ਵਰਤ ਕੇ ਉਸ ਦਾ ਨਕਾਰਾਤਮਕ ਪੱਖ ਪ੍ਰਭਾਵਸ਼ਾਲੀ ਢੰਗ ਨਾਲ ਚਿਤਰਿਆ ਹੈ।

| | | |
|---|---|---|
| 37. | 31 | ਪਰਮਾਤਮਾ ਦੇ ਖੇਲ ਦੇ ਪਸਾਰੇ ਦੀ ਵਚਿੱਤਰਤਾ, ਸਰਬ-ਵਿਆਪਕਤਾ ਮਨੁੱਖ ਦੀ ਬਲ-ਬੁੱਧੀ ਦੇ ਵਰਣਨ ਮਗਰੋਂ ਕਈ ਉਦਾਹਰਣਾਂ ਨਾਲ ਮਨਮੁਖ, ਨਿਗੁਰੇ ਆਦਿਕ ਵਿਅਕਤੀਆਂ ਦੀ ਦੁਰਦਸ਼ਾ ਦਾ ਬਿਆਨ ਕੀਤਾ ਹੈ। |
| 38. | 20 | ਇਸ ਵਿੱਚ ਗੁਰਸਿੱਖਾਂ ਨੂੰ ਵਿਸ਼ੇ-ਵਾਸ਼ਨਾਵਾਂ ਤੇ ਮਾਇਆ ਦੇ ਪ੍ਰਭਾਵ ਤੋਂ ਮੁਕਤ, ਅਨ-ਧਰਮੀਆਂ ਤੋਂ ਸ੍ਰੇਸ਼ਟ, ਪ੍ਰੇਮ-ਰਸ ਰਾਹੀਂ ਵਿਸਮਾਦ ਦੀ ਅਵੱਸਥਾ ਵਿੱਚ ਰਹਿਣ ਵਾਲੇ ਦੱਸਿਆ ਹੈ। ਛੇ ਗੁਰੂ ਸਾਹਿਬਾਂ ਦੀ ਉਸਤਤ ਕੀਤੀ ਹੈ। |
| 39. | 21 | 'ਜਪੁ' ਜੀ ਦੇ ਮੂਲ ਮੰਤਰ ਅਤੇ ਪਹਿਲੇ ਸਲੋਕ ਦੀ ਵਿਆਖਿਆ ਮੰਗਲਾਚਰਣ ਵਿੱਚ ਕੀਤੀ ਹੈ। ਫਿਰ ਸਤਿਗੁਰਾਂ ਪ੍ਰਤਿ ਸ਼ਰਧਾ-ਭਾਵਨਾ ਪ੍ਰਗਟਾਈ ਹੈ। ਗੁਰਸਿੱਖਾਂ ਅਤੇ ਫੋਕਟ ਗਿਆਨੀਆਂ ਵਿਚਲੇ ਅੰਤਰ ਨੂੰ ਦਰਸਾਇਆ ਹੈ। |
| 40. | 22 | ਇਹ ਅੰਤਮ ਵਾਰ ਪਹਿਲੀਆਂ 39 ਵਾਰਾਂ ਦਾ ਸਾਰ ਰੂਪ ਪ੍ਰਤੀਤ ਹੁੰਦੀ ਹੈ। ਭਾਈ ਸਾਹਿਬ ਨੇ ਸਾਧ-ਸੰਗਤ, ਸਤਿਗੁਰੂ-ਸੇਵਾ, ਗੁਰੂ-ਹੀਨਤਾ ਦੀ ਦੁਰਦਸ਼ਾ, ਮਨੁੱਖ ਜਨਮ ਦੀ ਸ੍ਰੇਸ਼ਟਤਾ, ਗੁਰਮਤਿ ਗਾਡੀ ਰਾਹ, ਗੁਰਸਿੱਖ ਦਾ ਨਿਤਨੇਮ, ਪ੍ਰਭੂ-ਸਿਮਰਨ ਆਦਿਕ ਵਿਸ਼ਿਆਂ 'ਤੇ ਪ੍ਰਕਾਸ਼ ਪਾਇਆ ਹੈ। |

**ਅ) ਕਬਿੱਤ** : ਕਬਿੱਤ ਬ੍ਰਜ ਭਾਸ਼ਾ ਵਿੱਚ ਲਿਖੇ ਹੋਏ ਹਨ। ਸੰਨ 1940 ਈ: ਤਕ ਕੇਵਲ 556 ਕਬਿੱਤ-ਸਵੱਈਏ ਛਪੇ ਮਿਲਦੇ ਸਨ। ਸੰਨ 1940

ਵਿੱਚ.ਭਾਈ ਵੀਰ ਸਿੰਘ ਜੀ ਨੇ 119 ਕਬਿੱਤ ਹੋਰ ਲੱਭ ਕੇ 'ਕਬਿੱਤ ਭਾਈ ਗੁਰਦਾਸ, ਦੂਸਰਾ ਸਕੰਧ' ਦੇ ਨਾਮ ਥੱਲੇ ਪ੍ਰਕਾਸ਼ਿਤ ਕਰ ਦਿੱਤੇ। ਇੰਝ **ਕਬਿੱਤਾਂ ਦੀ ਕੁੱਲ ਗਿਣਤੀ 675 ਹੋ ਗਈ।**

ਇਨ੍ਹਾਂ 675 ਕਬਿੱਤ-ਸਵੱਈਆਂ ਵਿਚੋਂ 95ਵੇਂ ਪ੍ਰਤੀਸ਼ਤ ਤੋਂ ਅਧਿਕ ਕਬਿੱਤ ਹੀ ਹਨ। ਬਾਕੀਆਂ ਵਿੱਚ ਅੱਠ ਦੋਹਰੇ, ਅੱਠ ਸੋਰਠੇ ਅਤੇ ਅੱਠ ਛੰਤ ਆਦਿ ਹਨ। ਸਵੱਈਏ ਤਾਂ ਕੇਵਲ ਤਿੰਨ ਹੀ ਹਨ, ਉਹ ਵੀ ਪਹਿਲੇ ਸਕੰਧ ਵਿੱਚ। ਇਸ ਲਈ ਕਬਿੱਤ-ਸਵੱਈਆਂ ਸੰਗ੍ਰਹਿ ਨੂੰ 'ਕਬਿੱਤ' ਨਾਂ ਦੇਣਾ ਹੀ ਉਚਿਤ ਹੈ।

ਕਬਿੱਤਾਂ ਦੀ ਰਚਨਾ ਉਦੋਂ ਹੋਈ ਸੀ, ਜਦੋਂ ਭਾਈ ਗੁਰਦਾਸ ਜੀ ਆਗਰਾ, ਮਥਰਾ ਆਦਿ ਹਿੰਦੀ ਭਾਸ਼ੀ ਇਲਾਕਿਆਂ ਵਿੱਚ ਗੁਰਮਤਿ ਦੇ ਪਰਚਾਰ ਲਈ ਗਏ ਹੋਏ ਸਨ। ਉੱਥੋਂ ਦੇ ਨਿਵਾਸੀਆਂ ਨੂੰ ਉਨ੍ਹਾਂ ਦੀ ਆਪਣੀ ਭਾਸ਼ਾ ਵਿੱਚ ਹੀ ਗੁਰਮਤਿ ਦ੍ਰਿੜ੍ਹ ਕਰਾਈ ਜਾ ਸਕਦੀ ਸੀ।

ਕਬਿੱਤ ਇੰਨੇ ਲੋਕ-ਪ੍ਰਿਯ ਨਹੀਂ ਹੋ ਸਕੇ, ਜਿੰਨੀਆਂ ਵਾਰਾਂ ਹੋਈਆਂ ਹਨ। ਇਸ ਦਾ ਮੁੱਖ ਕਾਰਣ ਭਾਸ਼ਾ ਹੀ ਹੈ। ਭਾਰਤ ਦੇ ਕੋਨੇ-ਕੋਨੇ ਵਿੱਚ ਫੈਲੀ ਹੋਈ ਸਿੱਖੀ, ਪਰਚਾਰ ਦੀ ਘਾਟ ਕਰਕੇ ਸਤਿਗੁਰਾਂ ਦੇ ਮਗਰੋਂ ਪੰਜਾਬ ਤਕ ਸੀਮਿਤ ਹੋ ਕੇ ਹੀ ਰਹਿ ਗਈ ਅਤੇ ਉਹ ਪਾਠਕ ਜਿਨ੍ਹਾਂ ਲਈ ਕਬਿੱਤ ਰਚੇ ਗਏ ਸਨ (ਜੋ ਬ੍ਰਜਭਾਸ਼ੀ ਸਨ) ਨਾ ਦੇ ਬਰਾਬਰ ਹੀ ਰਹਿ ਗਏ ਹਨ। ਫਿਰ, ਬ੍ਰਜ ਭਾਸ਼ਾ ਤੋਂ ਅਣਜਾਣ ਪੰਜਾਬੀ ਇਨ੍ਹਾਂ ਨੂੰ ਉਸ ਰੁਚੀ ਨਾਲ ਨਹੀਂ ਪੜ੍ਹ ਸਕਦੇ, ਜਿਸ ਨਾਲ ਉਹ ਵਾਰਾਂ ਪੜ੍ਹਦੇ ਹਨ। ਪਰ ਇਨ੍ਹਾਂ ਦਾ ਸਿੱਖ ਸ਼ਰਧਾਲੂਆਂ, ਸਾਧਕਾਂ ਅਤੇ ਪ੍ਰਚਾਰਕਾਂ ਲਈ ਬਹੁਤ ਮਹੱਤਵ ਹੈ ਕਿਉਂਕਿ ਇਨ੍ਹਾਂ ਵਿੱਚ ਗੁਰਮਤਿ-ਸਿਧਾਂਤਾਂ, ਰਹਿਤ ਮਰਯਾਦਾ ਅਤੇ ਭਗਤੀ-ਭਾਵਨਾ ਦਾ ਪ੍ਰਗਟਾਵਾ ਹੋਇਆ ਹੈ।

ਮੋਟੇ ਤੌਰ ਤੇ ਕਬਿੱਤਾਂ ਨੂੰ ਦੋ ਹਿੱਸਿਆਂ ਵਿੱਚ ਵੰਡਿਆ ਜਾ ਸਕਦਾ ਹੈ - ਵਿਆਖਿਆ ਪ੍ਰਧਾਨ ਅਤੇ ਅਨੁਭਵ ਪ੍ਰਧਾਨ। ਵਿਆਖਿਆ ਪ੍ਰਧਾਨ ਉਹ ਕਬਿੱਤ ਹਨ ਜਿਨ੍ਹਾਂ ਵਿੱਚ ਭਾਈ ਗੁਰਦਾਸ ਜੀ ਨੇ ਆਪਣੀ ਪ੍ਰਚਾਰਕ ਦ੍ਰਿਸ਼ਟੀ ਤੋਂ ਗੁਰਮਤਿ ਦੇ ਸਿਧਾਂਤਾਂ ਨੂੰ ਪ੍ਰਗਟ ਕੀਤਾ ਹੈ। ਅਜਿਹੇ ਕਬਿੱਤਾਂ ਵਿੱਚ ਭਾਈ ਸਾਹਿਬ ਨੇ ਅਲੰਕਾਰਾਂ ਦੀ ਸਹਾਇਤਾ ਲਈ ਹੈ। ਉਦਾਹਰਣ

ਵਜੋਂ ਸਾਧ-ਸੰਗਤ ਦੇ ਮਹੱਤਵ ਅਤੇ ਪ੍ਰਭਾਵ ਨੂੰ ਪ੍ਰਗਟਾਉਂਦੇ ਹੋਏ, ਆਪ ਕਹਿੰਦੇ ਹਨ :

**ਜੈਸੇ ਤਉ ਗੋ-ਬੰਸ ਤ੍ਰਿਣ ਖਾਇ ਦੁਹੇ ਗੋਰਸ ਦੈ,**
**ਗੋਰਸ ਅਉਟਾਏ ਦਧਿ ਮਾਖਨ ਪ੍ਰਗਾਸ ਹੈ।**
**ਊਖ ਮੈ ਪਿਊਖ, ਤਨ ਖੰਡ ਖੰਡ ਕੇ ਪਿਰਾਏ,**
**ਰਸ ਕੇ ਅਉਟਾਏ ਖੰਡ ਮਿਸਰੀ ਮਿਠਾਸ ਹੈ।**
**ਚੰਦਨ ਸੁਗੰਧ ਸਨਬੰਧ ਕੈ ਬਨਾਸਪਤੀ,**
**ਢਾਕ ਅਉ ਪਲਾਸ ਜੈਸੇ ਚੰਦਨ ਸੁਬਾਸ ਹੈ।**
**ਸਾਧ ਸੰਗਿ ਮਿਲਤ ਸੰਸਾਰੀ ਨਿਰੰਕਾਰੀ ਹੋਤ,**
**ਗੁਰਮਤਿ ਪਰਉਪਕਾਰ ਕੈ ਨਿਵਾਸ ਹੈ।੧੨੯।**

ਦੂਜੇ ਹਿੱਸੇ ਵਿੱਚ ਉਹ ਕਬਿੱਤ ਰਖੇ ਜਾ ਸਕਦੇ ਹਨ ਜਿਨ੍ਹਾਂ ਵਿੱਚ ਭਾਈ ਸਾਹਿਬ ਨੇ ਆਪਣੇ ਅਨੁਭਵ ਨੂੰ ਕਿਸੇ ਨਾ ਕਿਸੇ ਢੰਗ ਨਾਲ ਪ੍ਰਗਟਾਇਆ ਹੈ। ਆਤਮ-ਸਮੱਰਪਣ ਤੋਂ ਲੈ ਕੇ ਵਿਛੋੜੇ ਵਿੱਚ ਤੜਪਦੀ ਅਵੱਸਥਾ ਤਕ ਦਾ ਪ੍ਰਗਟਾਅ ਹੋਇਆ ਹੈ। ਆਪਣੀ ਦੀਨਤਾ ਤੇ ਛੋਟੇਪਨ ਨੂੰ ਬਿਆਨਦਿਆਂ ਹੋਇਆਂ ਭਾਈ ਸਾਹਿਬ ਕਹਿ ਉਠਦੇ ਹਨ:

**ਤੋ ਸੋ ਨ ਨਾਥੁ, ਅਨਾਥ ਨ ਮੋ ਸਰਿ,**
**ਤੋ ਸੋ ਨ ਦਾਨੀ, ਨ ਮੋ ਸੋ ਭਿਖਾਰੀ।**
**ਮੋ ਸੋ ਨ ਦੀਨ, ਦਇਆਲ ਨ ਤੋ ਸਰਿ,**
**ਮੋ ਸੋ ਅਗਿਆਨੁ, ਨ ਤੋ ਸੋ ਬਿਚਾਰੀ।**
**ਮੋ ਸੋ ਨ ਪਤਿਤ, ਨ ਪਾਵਨ ਤੋ ਸਰਿ,**
**ਮੋ ਸੋ ਬਿਕਾਰੀ, ਨ ਤੋ ਸੋ ਉਪਕਾਰੀ।**
**ਮੋਰੇ ਹੈ ਅਵਗੁਨ, ਤੂ ਗੁਨ ਸਾਗਰ,**
**ਜਾਤ ਰਸਾਤਲ, ਹੈ ਓਟ ਤਿਹਾਰੀ।੫੨੮।**

ਅੰਤਮ ਬੇਨਤੀ : ਅਸੀਂ ਭਾਈ ਗੁਰਦਾਸ ਜੀ ਦੇ ਜੀਵਨ, ਸ਼ਖਸੀਅਤ ਅਤੇ ਰਚਨਾ ਬਾਰੇ ਜਾਣਕਾਰੀ ਹਾਸਿਲ ਕਰ ਕੇ ਇਹ ਮਹਿਸੂਸ ਕਰਦੇ ਹਾਂ ਕਿ ਇੱਕ ਸਫ਼ਲ ਪ੍ਰਚਾਰਕ ਬਣਨ ਲਈ ਇਹ ਜ਼ਰੂਰੀ ਹੈ ਕਿ ਸੱਚੇ ਰੂਪ ਵਿੱਚ ਸ਼ਰਧਾਲੂ ਬਣਿਆ ਜਾਵੇ, ਆਪਣੀ ਮੱਤ ਨੂੰ ਗੁਰੂ ਦੀ ਮੱਤ ਪਿੱਛੇ ਲਾਇਆ ਜਾਵੇ ਅਤੇ ਧਰਮ ਪ੍ਰਚਾਰ ਦੀ ਖਾਤਰ ਆਪਣੇ ਸੁੱਖਾਂ ਦਾ ਤਿਆਗ ਕਰ ਕੇ ਕੁਰਬਾਨੀ ਦਾ ਰਾਹ ਅਪਣਾਇਆ ਜਾਵੇ।

ਮਹਾਰਾਜਾ ਰਣਜੀਤ ਸਿੰਘ ਦੇ ਮਗਰੋਂ ਸਾਡੇ ਪੂਰਵਜਾਂ ਵੱਲੋਂ ਕੌਮੀ ਤੌਰ ਤੇ ਪ੍ਰਚਾਰ ਲਈ ਜਥੇਬੰਦ ਯਤਨ ਨਾ ਹੋਣ ਕਰਕੇ ਸਾਡਾ ਧਰਮ ਆਪਣੀ ਜਨਮਭੂਮੀ ਪੰਜਾਬ ਵਿੱਚੋਂ ਵੀ ਖਤਮ ਹੁੰਦਾ ਜਾਪਦਾ ਹੈ। ਆਓ! ਅਸੀਂ ਭਾਈ ਗੁਰਦਾਸ ਜੀ ਦੇ ਜੀਵਨ ਤੋਂ ਸਿੱਖਿਆ ਲੈ ਕੇ ਆਪਣੇ ਆਪ ਨੂੰ ਗੁਰੂ ਦੇ ਸਮੱਰਪਣ ਕਰੀਏ, ਸੇਵਾ ਸਾਧਨਾ, ਸਹਿਨਸ਼ੀਲਤਾ, ਨਿਮਰਤਾ ਦੇ ਗੁਣ ਅਪਣਾਅ ਕੇ ਗੁਰਮਤਿ ਦੇ ਪ੍ਰਚਾਰ ਵਿੱਚ ਜੁਟ ਜਾਈਏ। ਜੇ ਅਸੀਂ ਅਜਿਹਾ ਨਹੀਂ ਕਰਾਂਗੇ ਤਾਂ ਸਾਡਾ ਇਤਿਹਾਸ ਨੂੰ ਪੜ੍ਹਨਾ ਸੁਣਨਾ ਵਿਅਰਥ ਹੀ ਸਮਝਿਆ ਜਾਵੇਗਾ।

## ਭਾਈ ਸਾਹਿਬ ਬਾਰੇ ਗ਼ਲਤਫ਼ਹਿਮੀਆਂ

ਗੁਰੂ-ਘਰ ਅਤੇ ਸਿੱਖ ਧਰਮ ਦੇ ਵਿਰੋਧੀਆਂ ਨੇ ਸਾਡੇ ਸੁਨਹਿਰੀ ਇਤਿਹਾਸ ਨੂੰ ਘਟੀਆ ਕਰ ਕੇ ਪੇਸ਼ ਕਰਨ ਦੀ ਖ਼ਾਤਰ ਕਈ ਸਾਰੀਆਂ ਗਲਤ ਸਾਖੀਆਂ ਘੜ ਕੇ ਪ੍ਰਚਲਿਤ ਕਰ ਦਿੱਤੀਆਂ ਹਨ।

### ਗ਼ਲਤਫ਼ਹਿਮੀਆਂ ਕਿਉਂ?

ਮੌਜੂਦਾ ਧਰਮ ਪ੍ਰਚਾਰ ਦੇ ਢਾਂਚੇ ਅਨੁਸਾਰ ਜੋ ਵੀ ਪ੍ਰਚਾਰਕ, ਰਾਗੀ, ਢਾਡੀ, ਗ੍ਰੰਥੀ ਸਿੰਘ ਆਦਿ ਗੁਰਦੁਆਰਾ ਸਟੇਜਾਂ ਤੋਂ ਪ੍ਰਚਾਰ ਕਰ ਰਹੇ ਹਨ, ਉਹ ਪ੍ਰਚਲਿਤ ਸਾਖੀਆਂ ਨੂੰ ਬਿਨਾਂ ਵਿਚਾਰੇ ਪਰਪੱਕ ਕਰੀ ਜਾ ਰਹੇ ਹਨ, ਕਿਉਂਕਿ ਐਸੇ ਪ੍ਰਚਾਰਕਾਂ ਨੇ ਧਾਰਮਿਕ ਸਾਹਿਤ ਵਿਚ ਹੋ ਰਹੀਆਂ ਖੋਜਾਂ ਬਾਰੇ ਨਾ ਤਾਂ ਆਪ ਹੀ ਜਾਣਕਾਰੀ ਹਾਸਲ ਕੀਤੀ ਅਤੇ ਨਾ ਹੀ ਸੰਗਤਾਂ ਤਕ ਪਹੁੰਚਾ ਸਕੇ ਹਨ। ਕਾਰਨ ਇਹ ਹੈ ਕਿ ਜਦ ਬਿਨਾਂ ਮਿਹਨਤ ਦੇ ਚੰਗੀ ਰੋਟੀ ਮਿਲ ਸਕਦੀ ਹੈ, ਫਿਰ ਦਿਮਾਗ 'ਤੇ ਵਜ਼ਨ ਪਾਉਣ ਦੀ ਕੀ ਲੋੜ ਹੈ?

ਐਸੀਆਂ ਗਲਤ ਪ੍ਰਚਲਿਤ ਸਾਖੀਆਂ ਵਿੱਚ ਭਾਈ ਗੁਰਦਾਸ ਜੀ ਬਾਰੇ ਬਹੁਤ ਗ਼ਲਤ ਬਿਆਨੀਆਂ ਕੀਤੀਆਂ ਗਈਆਂ ਹਨ। ਫਿਰ ਮਿਲਾਵਟ ਵੀ ਇਸ ਪ੍ਰਕਾਰ ਕੀਤੀ ਗਈ ਹੈ ਕਿ ਗੁੜ ਦੇ ਨਾਲ ਨਾਲ ਹੀ ਜ਼ਹਿਰ ਦਿੱਤਾ ਜਾਵੇ ਅਤੇ ਪਤਾ ਉਸ ਵਕਤ ਲਗੇ ਜਦ ਬੰਦਾ ਉਸ ਜ਼ਹਿਰ ਦਾ ਅਸਰ

ਗ੍ਰਹਿਣ ਕਰ ਚੁਕਾ ਹੋਵੇ। ਐਸੀਆਂ ਗ਼ਲਤ ਬਿਆਨੀਆਂ ਦਾ ਮਕ਼ਸਦ ਇਹ ਹੈ ਕਿ ਸਿੱਖ ਕੌਮ ਦੇ ਸੁਨਹਿਰੀ ਇਤਿਹਾਸ ਨੂੰ ਘਟੀਆ ਕਰ ਕੇ ਪੇਸ਼ ਕੀਤਾ ਜਾਵੇ। ਭਾਈ ਗੁਰਦਾਸ ਜੀ ਬਾਰੇ ਕੁਝ ਕੁ ਗਲਤ ਬਿਆਨੀਆਂ ਵਿੱਚੋਂ ਦੋ ਕੁ ਘਟਨਾਵਾਂ ਜੋ ਗੁਰਦੁਆਰਾ ਸਟੇਜਾਂ ਉੱਤੇ ਆਮ ਪੇਸ਼ ਕੀਤੀਆਂ ਜਾਂਦੀਆਂ ਹਨ, ਉਹ ਇਸ ਪ੍ਰਕਾਰ ਹਨ। ਉਹਨਾਂ ਦੇ ਸਹੀ ਰੂਪ ਨੂੰ ਵੀ ਬਿਆਨ ਕਰਨ ਦਾ ਯਤਨ ਕੀਤਾ ਗਿਆ ਹੈ।

## ਇਤਿਹਾਸ ਦੀ ਸਾਖੀ

ਗੁਰੂ ਹਰਿਗੋਬਿੰਦ ਸਾਹਿਬ ਦਾ ਜੀਵਨ ਇਤਿਹਾਸ ਲਿਖਦੇ ਹੋਏ ਸਿੱਖ ਇਤਿਹਾਸਕਾਰ ਲਿਖਦੇ ਹਨ ਕਿ ਸੰਨ 1628 ਦੇ ਅਖ਼ੀਰ ਵਿੱਚ ਜਲੰਧਰ ਦੇ ਫ਼ੌਜਦਾਰ ਨਾਲ ਦਰਿਆ ਬਿਆਸਾ ਦੇ ਕੰਢੇ 'ਤੇ ਲੜਾਈ ਹੋ ਚੁੱਕਣ ਪਿੱਛੋਂ, ਜਦੋਂ ਸਤਿਗੁਰ ਜੀ ਅੰਮ੍ਰਿਤਸਰ ਆਏ ਤਾਂ ਇਕ ਦਿਨ ਸਭਾ ਵਿੱਚ ਸਿਦਕ ਕਾਇਮ ਰੱਖਣ ਦਾ ਪ੍ਰਸੰਗ ਚੱਲਿਆ। ਅਨੇਕਾਂ ਸਿੱਖਾਂ ਨੇ ਇਹ ਖਿਆਲ ਪ੍ਰਗਟ ਕੀਤਾ ਕਿ ਸਿਦਕ ਵਿੱਚ ਕਾਇਮ ਰਹਿਣਾ ਬੜੀ ਔਖੀ ਖੇਡ ਹੈ। ਸਬੱਬ ਨਾਲ ਭਾਈ ਗੁਰਦਾਸ ਜੀ ਵੀ ਉੱਥੇ ਹੀ ਬੈਠੇ ਸਨ। ਉਹਨਾਂ ਆਖਿਆ ਕਿ ਕੱਚੇ ਸਿੱਖਾਂ ਦਾ ਮਨ ਡੋਲਦਾ ਹੈ, ਪੱਕੇ ਸਿੱਖ ਨਹੀਂ ਡੋਲਦੇ। ਸਿੱਖ ਇਤਿਹਾਸ ਲਿਖਦਾ ਹੈ ਕਿ ਇਸ ਚਰਚਾ ਵਿੱਚ ਭਾਈ ਗੁਰਦਾਸ ਜੀ ਨੇ ਆਪਣੀ ਇਕ ਵਾਰ ਵਿਚੋਂ ਇਹ ਪਉੜੀ ਵੀ ਪੜ੍ਹੀ :

> ਜੇ ਮਾਂ ਹੋਵੈ ਜਾਰਨੀ, ਕਿਉ ਪੁਤੁ ਪਤਾਰੇ।
> ਗਾਈ ਮਾਣਕੁ ਨਿਗਲਿਆ, ਪੇਟੁ ਪਾੜਿ ਨ ਮਾਰੇ।
> ਜੇ ਪਿਰੁ ਬਹੁ ਘਰੁ ਹੰਢਣਾ, ਸਤੁ ਰਖੈ ਨਾਰੇ।
> ਅਮਰੁ ਚਲਾਵੈ ਚੰਮ ਦੇ, ਚਾਕਰ ਵੇਚਾਰੇ।
> ਜੇ ਮਦੁ ਪੀਤਾ ਬਾਮਣੀ, ਲੋਇ ਲੁਝਣਿ ਸਾਰੇ।
> ਜੇ ਗੁਰ ਸਾਂਗਿ ਵਰਤਦਾ, ਸਿਖੁ ਸਿਦਕੁ ਨ ਹਾਰੇ। *(ਵਾਰ ੩੫:੨੦)*

ਸਿੱਖ ਇਤਿਹਾਸ ਦੱਸਦਾ ਹੈ ਕਿ ਭਾਈ ਗੁਰਦਾਸ ਜੀ ਦੇ ਇਹ ਬਚਨ ਸੁਣ ਕੇ ਗੁਰੂ ਹਰਿਗੋਬਿੰਦ ਸਾਹਿਬ ਨੇ ਵਿਚਾਰਿਆ ਕਿ ਭਾਈ ਗੁਰਦਾਸ ਜੀ ਦੇ ਮਨ ਵਿੱਚ ਆਪਣੇ ਬਾਰੇ ਸੱਚਾ ਸਿਦਕੀ ਸਿੱਖ ਹੋਣ ਦਾ ਭਾਰੀ

ਅਭਿਮਾਨ ਹੈ, ਜੋ ਚੰਗਾ ਨਹੀਂ। ਉਨ੍ਹਾਂ ਦਾ ਅਹੰਕਾਰ ਦੂਰ ਕਰਨਾ ਚਾਹੀਦਾ ਹੈ। ਨਾਲੇ ਪਰਖਿਆ ਵੀ ਜਾਊ। ਤਵਾਰੀਖ ਗੁਰੂ ਖ਼ਾਲਸਾ ਵਿੱਚ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ, ਪੰਦਰਾਂ ਕੁ ਦਿਨਾਂ ਪਿੱਛੋਂ ਗੁਰੂ ਜੀ ਨੇ ਭਾਈ ਗੁਰਦਾਸ ਜੀ ਨੂੰ ਆਖਿਆ, ਤੁਸੀਂ ਮਾਇਆ ਲੈ ਜਾਉ ਤੇ ਪਰਗਨੇ ਕਾਬਲ ਦੇ ਚੰਗੇ ਘੋੜੇ ਬੇ-ਐਬ ਲਿਆਉ। ਇਹ ਹੁਕਮ ਸੁਣ ਕੇ ਭਾਈ ਜੀ ਨੇ ਖੁਸ਼ ਹੋ ਕੇ ਜਾਣ ਦੀ ਤਿਆਰੀ ਕਰ ਲਈ, ਅਤੇ ਮਨ ਵਿੱਚ ਇਹ ਵੀ ਅਹੰਕਾਰ ਹੋਇਆ ਕਿ ਮੈਥੋਂ ਅਧਿਕ ਮੁਹਤਬਿਰ ਹੋਰ ਕੋਈ ਸਿੱਖ ਨਹੀਂ। ਗੁਰੂ ਜੀ ਨੇ ਪੰਜਾਹ ਹਜ਼ਾਰ ਦੀਆਂ ਮੋਹਰਾਂ ਖੱਚਰਾਂ 'ਤੇ ਲਦਾ ਕੇ ਭਾਈ ਜੀ ਨੂੰ ਸੌਂਪ ਕੇ ਹੁਕਮ ਦਿੱਤਾ ਕਿ ਚੰਗੇ ਬੇ-ਐਬ ਘੋੜੇ ਪਹਿਲਾਂ ਸਾਡੇ ਪਾਸ ਪਸੰਦ ਕਰਨ ਲਈ ਭੇਜ ਦੇਣੇ, ਹੁਕਮ ਪਹੁੰਚੇ ਤਾਂ ਰੁਪਏ ਤਾਰਨੇ। ਭਾਈ ਜੀ ਦੇ ਨਾਲ ਮੁਨਸ਼ੀ ਦੁਨੀ ਚੰਦ ਪਸ਼ੌਰੀ ਅਤੇ ਭਾਈ ਹਰਾ ਕਾਬਲੀ ਤੋਰੇ ......।

"ਭਾਈ ਜੀ ਪਸ਼ੌਰੋਂ ਤੁਰ ਕੇ, ਕਾਬਲ ਪਹੁੰਚ ਕੇ, ਸ਼ਹਿਰੋਂ ਬਾਹਰ ਤੰਬੂ ਲਵਾ ਕੇ ਉਤਰ ਪਏ। ਭਾਈ ਜੀ ਨੇ ਸੁਦਾਗਰਾਂ ਤੋਂ ਚੰਗੇ-ਚੰਗੇ ਘੋੜੇ ਇਸ ਸ਼ਰਤ ਪਰ ਖਰੀਦ ਕੇ ਅੰਮ੍ਰਿਤਸਰ ਨੂੰ ਤੋਰ ਦਿੱਤੇ ਕਿ ਗੁਰੂ ਸਾਹਿਬ ਦੇ ਪਸੰਦ ਕਰਨੇ ਪਰ ਕੀਮਤ ਦਿੱਤੀ ਜਾਊ। ਜਦੋਂ ਹੁਕਮ ਆਇਆ ਤੇ ਭਾਈ ਜੀ ਸੁਦਾਗਰਾਂ ਨੂੰ ਬਾਹਰ ਬਿਠਾ ਕੇ ਘੋੜਿਆਂ ਦਾ ਮੁੱਲ ਦੇਣ ਲਈ ਅੰਦਰ ਅਸ਼ਰਫੀਆਂ ਲੈਣ ਗਏ। ਜਦ ਪੇਟੀ ਖੋਹਲੀ ਤਾਂ ਭਾਈ ਜੀ ਨੂੰ ਅਜਿਹੀ ਭਰਮ ਚਿਤੀ ਲਗੀ ਜੋ ਠੀਕਰੀਆਂ ਨਜ਼ਰ ਆਈਆਂ। ਉਨ੍ਹਾਂ ਸੋਚਿਆ, ਗੁਰੂ ਜੀ ਨੇ ਮੇਰੇ ਨਾਲ ਦਗਾ-ਮਖੌਲ ਕੀਤਾ, ਜਾਂ ਰਾਹ ਵਿੱਚ ਕਿਸੇ ਸਿੱਖ ਨੇ ਇਹ ਫਰੇਬ ਜਾਂ ਚੋਰੀ ਕਰ ਲਈ। ਹੁਣ ਮੈਂ ਜੇ ਇੱਥੇ ਠਹਿਰਿਆ, ਤਾਂ ਫੜਿਆ ਮਾਰਿਆ ਜਾਵਾਂਗਾ। ਭਾਈ ਜੀ ਐਸਾ ਬੇਸਿਦਕਾ ਤੇ ਹੈਰਾਨ ਹੋਇਆ ਕਿ ਤੰਬੂ ਪਾੜ ਕੇ ਪਿੱਛੋਂ ਨੱਸ ਤੁਰਿਆ। ਨਾਲੇ ਨੱਸੇ ਤੇ ਨਾਲੇ ਪਿਛਾਂਹ ਨੂੰ ਦੇਖੇ ਕਿ ਮਤ ਕੋਈ ਪਿੱਛੋਂ ਆ ਫੜੇ। ਗੁਰੂ ਜੀ ਤੋਂ ਡਰਦਾ ਨੇੜੇ ਕਿਤੇ ਨਾ ਅਟਕਿਆ। ਕਾਂਸ਼ੀ ਜਾ ਠਹਿਰਿਆ। ਏਧਰ ਜਦ ਭਾਈ ਜੀ ਅੰਦਰੋਂ ਬਾਹਰ ਨਾ ਆਇਆ, ਤਾਂ ਬਹੁਤ ਚਿਰ ਪਿੱਛੋਂ ਦਲਾਲ ਨੇ ਅੰਦਰ ਵੜ ਕੇ ਭਾਈ ਜੀ ਨੂੰ ਗੁੰਮ ਤੇ ਮੋਹਰਾਂ ਦੀ ਪੇਟੀ ਖੁਲ੍ਹੀ ਪਈ ਵੇਖੀ। ਉਸ ਨੇ ਦੁਨੀ ਚੰਦ ਨੂੰ ਬੁਲਾ ਕੇ ਦੌਲਤ ਸੌਂਪੀ ਤੇ ਘੋੜਿਆਂ ਦੀ ਕੀਮਤ ਦਿਵਾ ਦਿੱਤੀ।"

ਸਿੱਖ ਇਤਿਹਾਸ ਲਿਖਦਾ ਹੈ ਕਿ ਭਾਈ ਗੁਰਦਾਸ ਜੀ ਪੰਜ ਮਹੀਨੇ ਕਾਂਸ਼ੀ ਰਹੇ। ਉੱਥੇ ਸਿੱਖ ਧਰਮ ਦਾ ਪਰਚਾਰ ਕਰਦੇ ਰਹੇ। ਸਤਿਗੁਰੂ ਜੀ ਨੇ ਹੁਕਮਨਾਮਾ ਭੇਜ ਕੇ ਉਹਨਾਂ ਨੂੰ ਕਾਂਸ਼ੀ ਤੋਂ ਮੰਗਾਇਆ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਭਾਈ ਗੁਰਦਾਸ ਜੀ ਨੂੰ ਗੁਰੂ ਜੀ ਦੇਖ ਕੇ ਅੰਦਰੋਂ ਤਾਂ ਬੜੇ ਰਾਜ਼ੀ ਹੋਏ, ਪਰ ਉਪਰੋਂ ਕੁਛ-ਕੁਛ ਰਿਸ ਕਰ ਕਹਿਆ: "ਵਾਹ ਭਾਈ! ਹੱਛੇ ਘੋੜੇ ਖਰੀਦੇ! ਗੁਰੂ ਘਰ ਦਾ ਪਦਾਰਥ ਸੁੰਨਾ ਛਡ ਕੇ ਨੱਠ ਤੁਰੇ, ਨੁਕਸਾਨ ਹੋਣਾ ਨਾ ਸੋਚਿਆ। ਜੇ ਕਾਂਸ਼ੀ ਜਾਣਾ ਸੀ, ਤਾਂ ਘੋੜੇ ਲੈਣ ਨਾ ਜਾਂਦੇ।' ਭਾਈ ਜੀ ਨੇ ਆਖਿਆ 'ਸੱਚੇ ਸਾਹਿਬਾ! ਤੇਰੀਆਂ ਤੂੰ ਹੀ ਜਾਣੇ। ਤੂੰ ਸਰਬ-ਸ਼ਕਤੀਵਾਨ ਈਸ਼ਵਰ ਹੈਂ। ਅਸੀਂ ਤੇਰੇ ਕੀਤੇ ਹੋਏ ਜੰਤ ਤੇਰੀ ਲੀਲਾ ਨੂੰ ਨਹੀਂ ਜਾਣ ਸਕਦੇ। ਤੂੰ ਬਖਸ਼ੇਂ ਤਾਂ ਬਖਸ਼ੇ ਜਾ ਸਕਦੇ ਹਾਂ।' ਇਹ ਬਚਨ ਸੁਣ ਕੇ ਗੁਰੁ ਜੀ ਨੇ ਛੇਤੀ ਨਾਲ ਉਠ ਕੇ 'ਧੰਨ ਸਿੱਖੀ' ਕਹਿੰਦੇ ਹੋਏ ਆਪ ਮੁਸ਼ਕਾਂ ਖੋਲ੍ਹ ਕੇ ਭਾਈ ਜੀ ਨੂੰ ਭੁਜਾਂ (ਬਾਹਾਂ) ਵਿੱਚ ਭਰ ਆਪਣੇ ਪਾਸ ਬਿਠਾ ਲਿਆ।

ਭਾਈ ਜੀ ਨੇ ਚਰਨਾਂ ਪਰ ਮੱਥਾ ਟੇਕਿਆ। ਗੁਰੂ ਜੀ ਨੇ ਫਿਰ ਹੱਸ ਕੇ ਆਖਿਆ, 'ਜੇ ਗੁਰ ਸਾਂਗਿ ਵਰਤਦਾ, ਸਿਖੁ ਸਿਦਕੁ ਨ ਹਾਰੇ,' 'ਭਾਈ! ਕਾਬਲੋਂ ਨੱਸਣ ਸਮੇਂ ਇਹ ਆਪਣੀ ਰਚਨਾ ਆਪ ਨੇ ਕਿਉਂ ਨਾ ਕਮਾਈ? ਭਾਈ ਜੀ ਨੇ ਅਰਜ਼ ਕੀਤੀ, 'ਜੇ ਵਾੜ ਖੇਤ ਨੂੰ ਉਜਾੜਨਾ ਚਾਹੇ, ਤਾਂ ਕੌਣ ਬਚਾ ਸਕਦਾ ਹੈ?" ਉਸ ਉੱਤਰ ਵਾਲੀ ਸਾਰੀ ਪਉੜੀ ਇਉਂ ਹੈ :

ਜੇ ਮਾਉ ਪੁਤੈ ਵਿਸੁ ਦੇ, ਤਿਸ ਤੇ ਕਿਸੁ ਪਿਆਰਾ।
ਜੇ ਘਰੁ ਭੰਨੈ ਪਾਹਰੂ ਕਉਣੁ ਰਖਣਹਾਰਾ।
ਬੇੜੀ ਡੋਬੈ ਪਾਤਣੀ, ਕਿਉ ਪਾਰਿ ਉਤਾਰਾ।
ਆਗੂ ਲੈ ਉਝੜਿ ਪਵੇ, ਕਿਸੁ ਕਰੈ ਪੁਕਾਰਾ।
ਜੇਕਰਿ ਖੇਤੈ ਖਾਇ ਵਾੜਿ, ਕੋ ਲਹੈ ਨ ਸਾਰਾ।
ਜੇ ਗੁਰ ਭਰਮਾਏ ਸਾਂਗੁ ਕਰਿ, ਕਿਆ ਸਿਖੁ ਵਿਚਾਰਾ।

*(ਵਾਰ ੩੫:੨੨)*

## ਪਹਿਲਾ ਅਸਰ

ਕਿੰਨੀ ਦਿਲ ਹਿਲਾ ਦੇਣ ਵਾਲੀ ਤਸਵੀਰ ਹੈ। ਜਿਸ ਭਾਈ ਗੁਰਦਾਸ ਜੀ ਨੂੰ ਸਿੱਖ-ਇਤਿਹਾਸ ਦਾ ਪਾਠਕ ਇਤਨਾ ਉੱਚਾ ਵਿਦਵਾਨ ਤੇ ਉੱਚੇ

ਜੀਵਨ੍ਹ ਵਾਲਾ ਸਿੱਖ ਸਮਝਦਾ ਆ ਰਿਹਾ ਸੀ, ਉਸ ਦੀ ਇਤਨੀ ਦੀਨ-ਦਸ਼ਾ ਇੱਥੇ ਵੇਖ ਕੇ ਉਹ ਕੰਬ ਉਠਦਾ ਹੈ। ਭਾਈ ਗੁਰਦਾਸ ਜੀ ਦੀ ਇਤਨੀ ਹੇਠੀ ਕਰਨ ਲਈ ਸਾਖੀ ਵਿੱਚ ਕੋਈ ਖਾਸ ਉਚੇਚ ਕੀਤਾ ਗਿਆ ਹੈ। ਉਹਨਾਂ ਦੇ ਕਾਫ਼ਲੇ ਦੇ ਦੂਜੇ ਸਾਥੀ ਭਾਈ ਦੂਨੀ ਚੰਦ ਦੀ ਉੱਚੀ ਸ਼ਰਧਾ ਦਾ ਨਕਸ਼ਾ ਖਿੱਚਣ ਲਈ ਦੱਸਿਆ ਗਿਆ ਹੈ ਕਿ ਜਦੋਂ ਕਾਫ਼ਲਾ ਪਸ਼ੌਰ ਅੱਪੜਿਆ ਤਾਂ ਉਸ ਦੇ ਪਿੰਡ ਤੋਂ (ਜੋ ਪਸ਼ੌਰ ਤੋ ਸੱਤ ਮੀਲਾਂ ਤੇ ਸੀ) ਖ਼ਬਰ ਆਈ ਕਿ ਉਸ ਦੀ ਵਹੁਟੀ ਬਿਮਾਰ ਪੈ ਜਾਣ ਕਰਕੇ ਹੁਣ ਉਮਰ ਦੇ ਅਖੀਰਲੇ ਸਾਹ ਲੈ ਰਹੀ ਹੈ। ਪਰ ਦੂਨੀ ਚੰਦ ਡੋਲਿਆ ਨਹੀਂ। ਘਰ ਵੱਲ ਨਹੀਂ ਪਰਤਿਆ। ਗੁਰੂ ਕੇ ਸੌਂਪੇ ਕੰਮ ਤੇ ਹੀ ਪਸ਼ੌਰੋਂ ਚਲ ਪਿਆ। ਅਗਲੇ ਦਿਨ ਖ਼ਬਰ ਆਈ ਕਿ ਉਸ ਦੇ ਇਕਲੌਤੇ ਪੁੱਤਰ ਨੂੰ ਪਠਾਣਾਂ ਨੇ ਕਤਲ ਕਰ ਦਿੱਤਾ ਹੈ ਤੇ ਦੂਨੀ ਚੰਦ ਦੀ ਵਹੁਟੀ ਹਉਕਿਆਂ ਨਾਲ ਮਰ ਗਈ ਹੈ। ਭਾਈ ਦੂਨੀ ਚੰਦ ਫਿਰ ਵੀ ਨਹੀਂ ਡੋਲਿਆ। ਕਾਫ਼ਲੇ ਦੇ ਨਾਲ ਕਾਬਲ ਜਾ ਪਹੁੰਚਾ। ਵਾਪਸੀ ਤੇ ਪਸ਼ੌਰ ਆ ਕੇ ਖ਼ਬਰ ਮਿਲੀ ਚੋਰਾਂ ਨੇ ਉਸ ਦਾ ਘਰ ਲੁੱਟ ਲਿਆ ਹੈ, ਇਕ ਚੋਰ ਫੜਿਆ ਵੀ ਗਿਆ ਹੈ। ਜੇ ਭਾਈ ਦੂਨੀ ਚੰਦ ਆਪ ਪਿੰਡ ਪਹੁੰਚ ਕੇ ਉੱਦਮ ਕਰੇ, ਤਾਂ ਮਾਲ ਬਰਾਮਦ ਹੋ ਸਕਦਾ ਹੈ। ਪਰ ਭਾਈ ਦੂਨੀ ਚੰਦ ਫਿਰ ਵੀ ਆਪਣੀ ਜ਼ਿੰਮੇਵਾਰੀ ਤੋਂ ਨਹੀਂ ਡੋਲੇ। ਦੋਹਾਂ ਦੇ ਜੀਵਨ ਵਿੱਚ ਕਿੰਨਾ ਭਾਰਾ ਫਰਕ ਹੈ!

## ਹੈਰਾਨਗੀ

ਪਰ ਇਸ ਸਾਖੀ ਦੇ ਲਿਖਾਰੀ ਨੇ ਕਲਮ ਦੀ ਇਕੋ ਝਰੀਟ ਨਾਲ ਇਤਨੇ ਉੱਚ ਕੋਟੀ ਦੇ ਸਿੱਖ ਨੂੰ ਮੂੰਹ ਭਾਰ ਡੇਗ ਦਿੱਤਾ ਹੈ ਅਤੇ ਅਣ-ਜਾਤੇ, ਅਣ-ਪਛਾਤੇ ਸਿੱਖ ਨੂੰ ਅਕਾਸ਼ ਉੱਤੇ ਚਾੜ੍ਹ ਦਿੱਤਾ ਹੈ।

ਗੁਰੂ ਹਰਿਗੋਬਿੰਦ ਸਾਹਿਬ ਨੇ ਘੋੜੇ ਖਰੀਦਣ ਦਾ ਕੰਮ ਭਾਈ ਗੁਰਦਾਸ ਜੀ ਨੂੰ ਸੌਂਪਿਆ, ਇਹ ਜ਼ਿੰਮੇਵਾਰੀ ਮਿਲਦਿਆਂ ਸਾਰ ਭਾਈ ਸਾਹਿਬ ਨੂੰ ਅਹੰਕਾਰ ਹੋ ਗਿਆ ਕਿ ਮੈਨੂੰ ਸਾਰੇ ਸਿੱਖਾਂ ਵਿੱਚ ਵੱਡਾ ਮੁਹਤਬਰ ਮੰਨਿਆ ਗਿਆ। ਕੀ ਭਾਈ ਗੁਰਦਾਸ ਜੀ ਉਸੇ ਵੇਲੇ ਸਿੱਖਾਂ ਵਿੱਚ ਟਾਹਰਾਂ ਮਾਰਨ ਲਗ ਪਏ ਸਨ? ਨਹੀਂ ਤਾਂ, ਸਾਖੀ ਘੜਨਹਾਰੇ ਨੂੰ ਭਾਈ ਸਾਹਿਬ ਦੇ ਮਨ ਦੀ ਇਹ ਡੂੰਘੀ ਗਲ ਕੌਣ ਦੱਸ ਗਿਆ ਸੀ? ਕਾਬਲ ਅੱਪੜ ਕੇ ਭਾਈ

ਗੁਰਦਾਸ ਨੂੰ ਅਸ਼ਰਫੀਆਂ ਦੇ ਥਾਂ ਠੀਕਰੀਆਂ ਦਿਸਣ ਲੱਗ ਪਈਆਂ। ਇਹ ਤਾਂ ਸਾਖੀ ਅਨੁਸਾਰ ਗੁਰੂ ਕੀ ਮਾਇਆ ਦਾ ਅਸਰ ਪ੍ਰਭਾਵ ਸੀ। ਪਰ ਕੀ ਭਾਈ ਦੁਨੀ ਚੰਦ ਦੀ ਸ਼ਰਧਾ ਨੂੰ ਉੱਘਾ ਕਰਨ ਲਈ ਉਸ ਦਾ ਘਰ-ਘਾਟ ਉਜਾੜਨ ਵਾਲਾ ਸਾਂਗ ਵੀ ਗੁਰੂ ਕੀ ਮਾਇਆ ਦਾ ਹੀ ਕ੍ਰਿਸ਼ਮਾ ਸੀ?

## ਮਾਇਕ ਜ਼ਿਮੇਵਾਰੀਆਂ

ਸਿੱਖ-ਇਤਿਹਾਸ ਆਖਦਾ ਹੈ ਕਿ ਭਾਈ ਗੁਰਦਾਸ ਜੀ ਨੂੰ ਗੁਰੂ ਖਜ਼ਾਨੇ ਵਿੱਚੋਂ ਪੰਜਾਹ ਹਜ਼ਾਰ ਰੁਪਏ ਦੀਆਂ ਮੋਹਰਾਂ ਦਿੱਤੀਆਂ ਗਈਆਂ। ਇਹ ਕੋਈ ਛੋਟੀ ਮੋਟੀ ਰਕਮ ਨਹੀਂ ਸੀ। ਖ਼ਜ਼ਾਨਚੀ ਨੇ ਗਿਣ-ਗਿਣਾ ਕੇ ਦਿੱਤੀ ਹੋਵੇਗੀ। ਭਾਈ ਗੁਰਦਾਸ ਜੀ ਤੋਂ ਇਤਨੀ ਭਾਰੀ ਰਕਮ ਦੀ ਰਸੀਦ ਵੀ ਲਈ ਹੋਵੇਗੀ। ਭਾਈ ਗੁਰਦਾਸ ਜੀ ਨੇ ਵੀ ਰਕਮ ਪਰਖ ਕੇ ਤਸੱਲੀ ਕਰ ਕੇ ਹੀ ਰਸੀਦ ਦਿੱਤੀ ਹੋਵੇਗੀ। ਉਹਨਾਂ ਵਾਪਸ ਆ ਕੇ ਵੀ ਖਰਚ ਦਾ ਸਾਰਾ ਹਿਸਾਬ ਦੇਣਾ ਸੀ।

## ਦਗ਼ਾ-ਮਖੌਲ ਕਿ ਚੋਰੀ?

ਜੇ ਕਾਬਲ ਮੁੱਲ ਤਾਰਨ ਵੇਲੇ ਭਾਈ ਗੁਰਦਾਸ ਜੀ ਨੂੰ ਮੋਹਰਾਂ ਦੀ ਥਾਂ ਠੀਕਰੀਆਂ ਦਿਸੀਆਂ, ਤਾਂ ਉਸ ਵਿੱਚ ਸਤਿਗੁਰ ਜੀ ਵਲੋਂ ਕਿਸੇ ਦਗ਼ੇ-ਮਖੌਲ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਭਾਈ ਗੁਰਦਾਸ ਜੀ ਆਪਣੀ ਹੱਥੀਂ ਸਾਰੀ ਰਕਮ ਖ਼ਜ਼ਾਨਚੀ ਤੋਂ ਗਿਣ-ਗੱਟ ਕੇ ਲੈ ਕੇ ਕਿਸੇ ਵੀ ਜਾਇਜ਼ ਤਰੀਕੇ ਨਾਲ ਕਿਸੇ ਦਗ਼ੇ-ਮਖੌਲ ਦਾ ਗਿਲਾ ਆਪਣੇ ਗੁਰੂ ਪਾਤਸ਼ਾਹ ਉੱਤੇ ਨਹੀਂ ਕਰ ਸਕਦੇ ਸਨ। ਇਹ ਕਿਸੇ ਲਿਖਾਰੀ ਦੇ ਕੁਚੱਜੇ ਦਿਮਾਗ ਦੀ ਕਲਪਨਾ ਹੀ ਹੋ ਸਕਦੀ ਹੈ।

ਅੰਮ੍ਰਿਤਸਰ ਤੋਂ ਕਾਬਲ ਸੈਂਕੜੇ ਮੀਲਾਂ ਦੀ ਵਿੱਥ ਤੇ ਹੈ। ਪੰਜਾਹ ਹਜ਼ਾਰ ਦੀ ਰਕਮ ਦੀ ਰਾਖੀ ਵੀ ਉਚੇਚਾ ਪ੍ਰਬੰਧ ਲੋੜਦੀ ਸੀ। ਅਫ਼ਗਾਨਿਸਤਾਨ ਤੇ ਪੰਜਾਬ ਦੇ ਵਿਚਕਾਰਲੇ ਪਹਾੜੀ ਇਲਾਕੇ ਵਿੱਚੋਂ ਇੱਕਲੇ-ਦੁਕੱਲੇ ਦੀ ਲਾਂਘ ਵੀ ਨਹੀਂ ਹੋ ਸਕਦੀ। ਵਪਾਰੀ ਲੋਕ ਕਾਫ਼ਲੇ ਦੀ ਸ਼ਕਲ ਵਿੱਚ ਹੀ ਜਾ ਸਕਦੇ ਸਨ ਤੇ ਜਾਇਆ ਕਰਦੇ ਸਨ। ਭਾਈ ਗੁਰਦਾਸ ਜੀ ਦਾ ਵੀ ਆਪਣਾ ਕਾਫ਼ਲਾ ਸੀ। ਅੰਮ੍ਰਿਤਸਰ ਤੋਂ ਕਾਬਲ ਤਕ ਇਕ ਦੋ ਦਿਨ ਦਾ ਪੈਂਡਾ ਨਹੀਂ ਸੀ। ਢੇਰ ਚਿਰ ਲਗਦਾ ਸੀ। ਸਾਰੇ

ਕਾਫ਼ਲੇ ਦੇ ਰਾਹ ਦਾ ਖਰਚ ਵੀ ਭਾਈ ਗੁਰਦਾਸ ਜੀ ਨੇ ਹੀ ਪੂਰਾ ਕੀਤਾ ਸੀ। ਸੋ, ਉਹਨਾਂ ਨੂੰ ਪੱਕਾ ਪਤਾ ਸੀ ਕਿ ਉਹ ਰੁਪਏ ਤੇ ਮੋਹਰਾਂ ਲੈ ਕੇ ਤੁਰੇ ਹਨ, ਠੀਕਰੀਆਂ ਨਹੀਂ।

ਸਿੱਖਾਂ ਉੱਤੇ ਕਿਸੇ ਫ਼ਰੇਬ ਜਾਂ ਚੋਰੀ ਦਾ ਇਲਜ਼ਾਮ ਵੀ ਨਹੀਂ ਲਾਇਆ ਜਾ ਸਕਦਾ ਸੀ। ਰਸਤੇ ਵਿੱਚ ਕਿਸੇ ਦੁਰਘਟਨਾ ਦਾ ਜ਼ਿਕਰ ਕਿਸੇ ਇਤਿਹਾਸਕਾਰ ਨੇ ਨਹੀਂ ਕੀਤਾ। ਕਾਫ਼ਲੇ ਦਾ ਕੋਈ ਵੀ ਸਿੱਖ ਰਾਹ ਵਿੱਚ ਖਿਸਕਦਾ ਨਹੀਂ ਦੱਸਿਆ ਗਿਆ। ਸਗੋਂ ਦੁਨੀ ਚੰਦ ਬਾਰੇ ਤਾਂ ਇਹ ਲਿਖਿਆ ਗਿਆ ਕਿ ਉਹ ਆਪਣਾ ਸਾਰਾ ਘਰ-ਘਾਟ ਉਜੜਨ ਦੀ ਖ਼ਬਰ ਸੁਣ ਕੇ ਵੀ ਗੁਰੂ ਕੀ ਸੌਂਪੀ ਸੇਵਾ ਤੋਂ ਲਾਂਭੇ ਨਹੀਂ ਹੋਇਆ। ਜਿਹੜਾ ਸਿੱਖ ਇਤਨੀ ਕੁਰਬਾਨੀ ਕਰ ਸਕਦਾ ਹੈ, ਉਹ ਗੁਰੂ ਕੇ ਖਜ਼ਾਨੇ ਦੀ ਇਤਨੀ ਰਕਮ ਦੀ ਰਾਖੀ ਵਲੋਂ ਵੀ ਅਵੇਸਲਾ ਨਹੀਂ ਹੋ ਸਕਦਾ ਸੀ। 'ਫਰੇਬ ਜਾਂ ਚੋਰੀ ਦੀ ਸਾਖੀ' ਵੀ ਲਿਖਾਰੀ ਦੀ ਕੋਈ ਮਨੋ-ਘਾੜਤ ਹੈ। ਭਾਈ ਗੁਰਦਾਸ ਜੀ ਇਹ ਮਿਥ ਵੀ ਨਹੀਂ ਸਕਦੇ ਸਨ।

## ਤੰਬੂ

ਕਾਫ਼ਲੇ ਪਾਸ ਕਈ ਤੰਬੂ ਹੋਣਗੇ। ਇਤਨੇ ਲੰਮੇ ਸਫ਼ਰ ਦੀਆਂ ਔਖਿਆਈਆਂ ਦਾ ਧਿਆਨ ਰੱਖ ਕੇ ਤੰਬੂ ਵੀ ਸਫ਼ਰੀ ਹੀ ਨਾਲ ਲਏ ਹੋਣਗੇ, ਜਿਨ੍ਹਾਂ ਦਾ ਅਕਾਰ ਸਧਾਰਨ ਜਿਹਾ ਹੀ ਹੋਵੇਗਾ, ਜੋ ਅਸਾਨੀ ਨਾਲ ਲੱਦ ਲੈ ਜਾਏ ਜਾ ਸਕਣ। ਜੇ ਮੋਹਰਾਂ ਦੀਆ ਪੇਟੀਆਂ ਤੰਬੂ ਦੇ ਦੂਜੇ ਪਾਸੇ ਵੀ ਪਈਆਂ ਸਨ ਤਾਂ ਵੀ ਉੱਥੋਂ ਤਕ ਤੁਰ ਕੇ ਅਪੜਨ ਲਈ ਵੱਧ ਤੋਂ ਵੱਧ ਅੱਧਾ ਮਿੰਟ ਹੀ ਲਗ ਸਕਦਾ ਸੀ। ਪੇਟੀਆਂ ਦੇ ਜੰਦਰੇ ਖੋਲ੍ਹ ਕੇ ਥੈਲੀਆਂ ਬਾਹਰ ਲਿਆਉਣ ਲਈ ਤੁਸੀਂ ਦੋ, ਤਿੰਨ ਜਾਂ ਚਾਰ ਮਿੰਟ ਮਿਥ ਲਵੋ। ਸਾਖੀ ਆਖਦੀ ਹੈ ਕਿ ਕਾਫੀ ਚਿਰ ਉਡੀਕਣ ਤੇ ਵੀ ਜਦੋਂ ਭਾਈ ਗੁਰਦਾਸ ਜੀ ਬਾਹਰ ਨਾ ਆਏ, ਤਾਂ ਦਲਾਲ ਅੰਦਰ ਗਿਆ। ਕੀ ਤੰਬੂ ਦੇ ਦਰਵਾਜ਼ੇ ਅੱਗੇ ਸਿੱਖਾਂ ਤੇ ਵਪਾਰੀਆਂ ਨੂੰ ਤੰਬੂ ਦੇ ਅੰਦਰ-ਵਾਰ ਸਾਹਮਣੇ ਬੈਠੇ ਭਾਈ ਗੁਰਦਾਸ ਜੀ ਦਿਸਦੇ ਨਹੀਂ ਸਨ ? ਦਲਾਲ ਦਾ ਕੀ ਕੰਮ ਸੀ ਕਿ ਬੇਗਾਨੇ ਤੰਬੂ ਵਿੱਚ ਵੜਦਾ? ਇਹ ਜ਼ਿਮੇਂਵਾਰੀ ਭਾਈ ਦੁਨੀ ਚੰਦ ਦੀ ਹੋ ਸਕਦੀ ਸੀ। ਲਿਖਾਰੀ ਕੁਝ ਖੁੰਝ ਗਿਆ ਜਾਪਦਾ ਹੈ। ਖੈਰ!

ਤੰਬੂ ਦਾ ਪਿਛਲਾ ਪਾਸਾ ਪਾਟਾ ਹੋਇਆ ਸੀ, ਭਾਈ ਗੁਰਦਾਸ ਜ਼ੀ ਗ਼ਾਇਬ ਸਨ ਤੇ ਮੋਹਰਾਂ ਖੁਲ੍ਹੀਆਂ ਪਈਆਂ ਸਨ। ਦਲਾਲ ਵੀ ਕੋਈ ਬੜਾ ਹੀ ਸਿਆਣਾ ਬੰਦਾ ਹੋਵੇਗਾ। ਉਸ ਨੂੰ ਰਤਾ ਵੀ ਫੁਰਨਾ ਨਾ ਫੁਰਿਆ ਕਿ ਮੈਂ ਤੰਬੂ ਦੇ ਮੁਘਾਰੇ ਵਿੱਚ ਦੀ ਝਾਤੀ ਮਾਰ ਕੇ ਵੇਖਾਂ ਜੁ ਭਾਈ ਗੁਰਦਾਸ ਕਿੱਥੇ ਤੇ ਕਿਤਨੀ ਕੁ ਦੂਰ ਚਲਾ ਗਿਆ ਹੈ! ਇਹ ਘਟਨਾ ਕੋਈ ਸਧਾਰਨ ਜਿਹੀ ਨ਼ਹੀਂ ਸੀ ਕਿ ਕਾਫ਼ਲੇ ਦਾ ਕੋਈ ਵੀ ਸਿੱਖ ਆਪਣੇ ਜਥੇਦਾਰ ਅਤੇ ਕੌਮ ਦੇ ਇਤਨੇ ਉੱਚ-ਕੋਟੀ ਦੇ ਵਿਦਵਾਨ ਦੀ ਭਾਲ ਵਾਸਤੇ ਦੌੜ-ਭੱਜ ਨਾ ਕਰਦਾ।

ਪਰਦੇਸ ਦਾ ਮਾਮਲਾ ਸੀ ਤੇ ਭਾਈ ਗੁਰਦਾਸ ਜੀ ਦੀ ਜ਼ਿੰਦਗੀ ਸਿੱਖ ਪੰਥ ਲਈ ਬੇ-ਹੱਦ ਕੀਮਤੀ ਸੀ।

## ਭਾਈ ਗੁਰਦਾਸ ਜੀ ਦੀ ਉਮਰ

ਆਮ ਅੰਦਾਜ਼ਾ ਹੈ ਕਿ ਭਾਈ ਗੁਰਦਾਸ ਜੀ ਦਾ ਜਨਮ ਸੰਨ 1551 ਤੋਂ ਪਿੱਛੋਂ ਦਾ ਨਹੀਂ ਹੈ। ਭਾਈ ਗੁਰਦਾਸ ਜੀ ਦੀ ਸਿਦਕੋਂ ਡੋਲਣ ਵਾਲੀ ਸਾਖੀ ਦਾ ਮੁੱਢ ਲਿਖਾਰੀਆਂ ਨੇ ਸੰਨ 1628 ਦੇ ਅਕਤੂਬਰ-ਨਵੰਬਰ ਤੋਂ ਬੱਧਾ ਹੈ। ਇਸ ਹਿਸਾਬ ਨਾਲ ਭਾਈ ਸਾਹਿਬ ਦੀ ਉਮਰ ਉਸ ਵੇਲੇ ਘੱਟ ਤੋਂ ਘੱਟ 77 ਸਾਲ ਸੀ।

ਇਤਨੀ ਵਡੇਰੀ ਉਮਰ ਦਾ ਬਜ਼ੁਰਗ ਤੰਬੂ ਦਾ ਪਿਛਲਾ ਪਾਸਾ ਪਾੜ ਕੇ ਪੰਜਾਂ-ਦਸਾਂ ਮਿੰਟਾਂ ਵਿੱਚ ਕਿਤਨੀ ਕੁ ਦੂਰ ਜਾ ਸਕਦਾ ਸੀ? ਕਾਫ਼ਲੇ ਦੇ ਸਾਰੇ ਹੀ ਸਾਥੀ ਪੁੱਗੀ ਹੋਈ ਉਮਰ ਦੇ ਨਹੀਂ ਹੋ ਸਕਦੇ ਸਨ। ਪੰਜਾਹ ਹਜ਼ਾਰ ਰੁਪਏ ਦੀ ਭਾਰੀ ਰਕਮ ਦੀ ਰਾਖੀ ਲਈ ਗੱਭਰੂ ਜਵਾਨ ਵੀ ਹੋਣਗੇ। ਕੀ ਕਿਸੇ ਗਭਰੂ ਨੇ ਵੀ 77 ਸਾਲਾਂ ਦੇ ਬੁੱਢੇ ਭਾਈ ਗੁਰਦਾਸ ਜੀ ਨੂੰ ਦੌੜ ਕੇ ਪਿੱਛਾ ਕਰ ਕੇ ਲੱਭਣ ਦਾ ਯਤਨ ਨਹੀਂ ਕੀਤਾ ਹੋਵੇਗਾ? ਕਿਤਨੀ ਹਾਸੋ-ਹੀਣੀ ਮਿੱਥ (ਬਣਾਉਟੀ ਸਾਖੀ) ਸਾਨੂੰ ਡੇਢ ਸੌ ਸਾਲਾਂ ਤੋਂ ਸੁਣਾਈ ਜਾ ਰਹੀ ਹੈ।

## ਵਾਪਸੀ ਦਾ ਸਫ਼ਰ

ਪੇਟੀਆਂ ਖੋਲ੍ਹਣ ਤੇ ਜਦੋਂ ਅਸ਼ਰਫ਼ੀਆਂ ਦੇ ਥਾਂ ਠੀਕਰੀਆਂ ਨਿਕਲੀਆਂ ਤਾਂ ਇਹ ਕੁਦਰਤੀ ਗੱਲ ਸੀ ਕਿ ਇਤਨੀ ਭਾਰੀ ਰਕਮ ਦੇ ਜ਼ਿਮੇਵਾਰ ਦੇ ਵੀ

ਹੱਥਾਂ ਦੇ ਤੋਤੇ ਉੱਡ ਜਾਣ। ਇਤਿਹਾਸ ਆਖਦਾ ਹੈ ਕਿ ਭਾਈ ਗੁਰਦਾਸ ਜੀ ਨੂੰ ਹੱਥ-ਪੈਰ ਪੈ ਗਏ ਅਤੇ ਉਹ ਤੰਬੂ ਪਾੜ ਕੇ ਵਾਹੋ-ਦਾਹੀ ਉੱਠ ਨੱਠੇ।

ਇਤਨੀ ਘਬਰਾਹਟ ਸਮੇਂ ਇਹ ਨਹੀਂ ਹੋ ਸਕਦਾ ਸੀ ਕਿ ਭਾਈ ਗੁਰਦਾਸ ਜੀ ਨੂੰ ਸੈਂਕੜੇ ਮੀਲਾਂ ਦੇ, ਸਫ਼ਰ ਲਈ ਕੁਝ ਮਾਇਆ ਪੱਲੇ ਬੰਨ੍ਹਣ ਦੀ ਸੁਝ ਸਕਦੀ ਤੇ ਲੈਂਦੇ ਵੀ ਕਿੱਥੋਂ? ਉਥੇ ਤਾਂ ਠੀਕਰੀਆਂ ਪਈਆਂ ਸਨ। ਮੁੜਦੀ ਵਾਰੀ ਉਹਨਾਂ ਪਾਸ ਕੋਈ ਘੋੜਾ ਖੱਚਰ ਵੀ ਨਹੀਂ ਸੀ।

ਬੁੱਢੇ ਹੱਡ, ਤੇ ਸੈਂਕੜੇ ਮੀਲਾਂ ਦਾ ਪੈਦਲ ਪੈਂਡਾ। ਅੰਮ੍ਰਿਤਸਰ ਅਪੜਨ ਲਈ ਕਈ ਮਹੀਨੇ ਲਗਣੇ ਸਨ। ਪਰ ਉਹ ਤਾਂ ਕਾਂਸ਼ੀ ਜਾ ਪਹੁੰਚੇ। ਕੀ ਰਸਤੇ ਵਿੱਚ ਖਾਣ-ਪੀਣ ਦੀ ਕੋਈ ਲੋੜ ਨਹੀਂ ਪਈ ਹੋਵੇਗੀ?

ਸਾਖੀਕਾਰ ਨੂੰ ਅਜੇ ਇਕ ਹੋਰ ਗੱਲ ਨਹੀਂ ਸੁਝੀ। ਪਸ਼ੌਰੋਂ ਪਾਰਲੇ ਸਰਹੱਦੀ ਪਹਾੜੀ ਦਰਿਆ ਵਿੱਚੋਂ ਵੀ ਕੋਈ ਇਕੱਲਾ-ਦੁਕੱਲਾ ਤਾਂ ਲੰਘ ਹੀ ਨਹੀਂ ਸਕਦਾ। ਭਾਈ ਗੁਰਦਾਸ ਜੀ ਕਿਵੇਂ ਲੰਘ ਆਏ? ਪੱਲਿਉਂ ਖਾਲੀ, ਬੁੱਢੇ ਹੱਡ, ਬਿਖੜੇ ਪੈਂਡੇ, ਸਰਹੱਦੀ ਰੁਕਾਵਟਾਂ, ਸੈਂਕੜੇ ਕੋਹਾਂ ਦਾ ਪੈਦਲ ਸਫ਼ਰ! ਵਾਹ! ਸਾਖੀਕਾਰ ਜੀ!

## ਨਵੀਂ ਇਤਿਹਾਸਕ ਖੋਜ

ਮਾਸਕ-ਪੱਤਰ 'ਪੰਜਾਬੀ ਦੁਨੀਆਂ' ਦਾ ਮਾਰਚ-ਅਪਰੈਲ 1952 ਦਾ ਪਰਚਾ 'ਭਾਈ ਗੁਰਦਾਸ ਅੰਕ' ਹੈ। ਉਸ ਤੋਂ ਅਗਲੇ (ਮਈ ਦੇ) ਪਰਚੇ ਵਿੱਚ ਇਤਿਹਾਸਕ ਦ੍ਰਿਸ਼ਟੀਕੋਣ ਤੋਂ ਭਾਈ ਸਾਹਿਬ ਜੀ ਦੇ ਜੀਵਨ ਬਾਰੇ ਇੱਕ ਲੇਖ ਛਪਿਆ ਹੋਇਆ ਹੈ। ਘੋੜਿਆਂ ਦੀ ਸਾਖੀ ਬਾਰੇ ਉਸ ਲੇਖ ਦੀ ਨਵੀਂ ਇਤਿਹਾਸਕ ਖੋਜ ਪਾਠਕਾਂ ਦੇ ਸਾਹਮਣੇ ਰੱਖੀ ਜਾਣੀ ਜਰੂਰੀ ਹੈ:

"ਅੰਮ੍ਰਿਤਸਰ ਵਿਖੇ ਸੰਮਤ 1686 ਦੀ ਦੀਵਾਲੀ ਪਰ ਅਰਬ, ਇਰਾਕ ਤੇ ਗੁਜਰਾਤ ਕਾਠੀਆਵਾੜ ਆਦਿ ਵਲਾਇਤਾਂ ਤੋਂ ਵਧੀਆ ਨਸਲਾਂ ਦੇ ਘੋੜੇ ਮੰਡੀ ਵਿੱਚ ਆਏ। ਉਹਨਾਂ ਵਿੱਚੋਂ ਸਤਿਗੁਰੂ ਜੀ ਨੇ ਵੀ ਚੁਣ ਕੇ ਖਰੀਦੇ। ਮੰਡੀ ਦਾ ਮੁੱਖ ਪ੍ਰਬੰਧਕ ਗੁਰੂ ਜੀ ਦਾ ਮੁਨਸ਼ੀ ਦੁਨੀ ਚੰਦ ਸੀ। ਉਸ ਨੇ ਪਸੰਦ ਕੀਤੇ ਘੋੜੇ ਗੁਰੂ ਕੇ ਤਬੇਲੇ ਪਹੁੰਚਾ ਦਿੱਤੇ। ਸੰਝ ਸਮੇਂ ਗੁਰੂ ਸਾਹਿਬ ਨੇ ਭਾਈ ਗੁਰਦਾਸ ਨੂੰ ਹੁਕਮ ਦਿੱਤਾ ਕਿ ਖਜ਼ਾਨਚੀ ਪਾਸੋਂ

ਮਾਇਆ ਲੈ ਕੇ ਸੁਦਾਗਰਾਂ ਨੂੰ ਦੇ ਆਓ। ਭਾਈ ਸਾਹਿਬ ਧਨ ਦੀਆਂ ਥੈਲੀਆਂ ਲੈ ਕੇ ਮੁਨਸ਼ੀ ਦੂਨੀ ਚੰਦ ਦੇ ਡੇਰੇ ਪਹੁੰਚ ਗਏ। ਲਹਿਣੇਦਾਰਾਂ ਤੇ ਦਲਾਲਾਂ ਨੂੰ ਬੁਲਾ ਕੇ ਤੰਬੂਓਂ ਬਾਹਰ ਬਹਾ ਦਿੱਤਾ ਗਿਆ, ਤੇ ਭਾਈ ਗੁਰਦਾਸ ਜੀ ਰਕਮ ਗਿਣਨ ਵਾਸਤੇ ਤੰਬੂ ਦੇ ਅੰਦਰ ਗਏ। ਥੈਲੀਆਂ ਖੋਲ੍ਹ ਕੇ ਵੇਂਹਦੇ ਹਨ ਕਿ ਸਭਨਾਂ ਵਿੱਚ ਮੋਹਰਾਂ ਤੇ ਰੁਪਇਆਂ ਦੀ ਥਾਂ ਠੀਕਰੀਆਂ ਪਈਆਂ ਹਨ। ਖਜ਼ਾਨਚੀ ਦੀ ਬੇਈਮਾਨੀ ਸਮਝ ਕੇ ਘਬਰਾ ਗਏ।

ਉਹ ਭਾਈ ਗੁਰਦਾਸ, ਜੋ ਸਤਿਗੁਰਾਂ ਦੇ ਲੰਮੇ ਵਿਛੋੜੇ ਸਮੇਂ, ਮਾਤਾ ਕੌਲਾਂ ਬਾਰੇ ਭਰਮ-ਭੁਲੇਖਿਆਂ ਦੇ ਉੱਠੇ ਤੂਫਾਨ ਵਿੱਚ ਪਰਬਤ ਸਮਾਨ ਅਡੋਲ ਤੇ ਅਚੱਲ ਰਹੇ ਸਨ, ਤੇ ਸਿੱਖਾਂ ਨੂੰ ਇਸ ਤਰ੍ਹਾਂ ਦੇ ਉਪਦੇਸ਼ ਕਰ ਕੇ ਪਰਚਾਰਿਆ ਕਰਦੇ ਸਨ 'ਜੇ ਗੁਰ ਸਾਂਗ ਵਰਤਦਾ, ਸਿਖੁ ਸਿਦਕੁ ਨ ਹਾਰੇ' ਉਹ ਅੱਜ ਆਪ ਡੋਲ ਖਲੋਤੇ!

## ਪੁਰਾਣਾ ਨਾਟਕ, ਪਰ ਨਵੀਂ ਰੰਗ-ਭੂਮੀ

ਭਾਈ ਗੁਰਦਾਸ ਜੀ ਦੀ ਹੇਠੀ ਕਰਨ ਵਾਲਾ ਨਾਟਕ ਉਹੀ ਹੈ, ਸਿਰਫ਼ ਰੰਗ-ਭੂਮੀ ਵਟਾਈ ਗਈ ਹੈ, ਕਾਬਲ ਤੋਂ ਅੰਮ੍ਰਿਤਸਰ।

## ਪਰ ਇਹ ਭਾਜੜ ਕਿਉਂ?

ਕਾਬਲੋਂ ਨੱਠਣ ਦਾ ਤਾਂ ਕੋਈ ਜਾਇਜ਼ ਕਾਰਨ ਹੋ ਸਕਦਾ ਸੀ। ਭਾਈ ਗੁਰਦਾਸ ਜੀ ਨੇ ਸੋਚਿਆ ਹੋਵੇਗਾ ਕਿ ਘੋੜੇ ਅੰਮ੍ਰਿਤਸਰ ਪਹੁੰਚ ਗਏ ਹਨ, ਹੁਣ ਰਕਮ ਤਾਰਨ ਲਈ ਕੋਈ ਪੈਸਾ ਨਹੀਂ, ਇਹ ਲੋਕ ਸਾਨੂੰ ਮਾਰ ਮੁਕਾਣਗੇ। ਗਿਆਨੀ ਗਿਆਨ ਸਿੰਘ ਲਿਖਦਾ ਵੀ ਹੈ, ਉਸ ਘਬਰਾਹਟ ਵਿੱਚ ਭਾਈ ਗੁਰਦਾਸ ਜੀ ਦੇ ਮਨ ਵਿੱਚ ਆਈ ਕਿ 'ਹੁਣ ਮੈਂ ਜੇ ਇੱਥੇ ਠਹਿਰਿਆ, ਤਾਂ ਫੜਿਆ ਮਾਰਿਆ ਜਾਵਾਂਗਾ।'

ਉਂਞ ਉਹ ਕਹਾਣੀ ਘੜਨ ਵਾਲੇ ਦੀ ਨੀਚਤਾ ਕਮਾਲ ਦਰਜੇ ਤੇ ਪਹੁੰਚ ਗਈ ਹੈ ਕਿ ਇਤਨੇ ਉੱਚੇ ਗੁਰਮੁਖ ਸਿੱਖ ਨੂੰ ਕਿਤਨਾ ਹਾਸੋ-ਹੀਣਾ ਵਿਖਾਣ ਦਾ ਯਤਨ ਕਰਦਾ ਹੈ। 77 ਸਾਲਾਂ ਦਾ ਬਿਰਧ ਗੁਰਸਿੱਖ, ਦੁਨੀਆਂ ਵਿੱਚ ਖਾ-ਹੰਢਾ ਚੁਕਿਆ ਬਜ਼ੁਰਗ, ਕੋਈ ਧੀ, ਪੁੱਤ, ਵਹੁਟੀ ਉਸ

ਦੇ ਖਿਛੇ ਉਸ ਖੁਣੋਂ ਰੋਣ-ਰੁਲਣ ਵਾਲਾ ਨਹੀਂ, ਅਜਿਹੇ ਸੱਜਣ ਨੂੰ ਸਿਰਫ ਆਪਣੀ ਜਿੰਦ ਬਚਾਣ ਦੀ ਖਾਤਰ ਆਪਣੇ ਸਾਥੀਆਂ ਦੇ ਬਚਾਅ ਦਾ ਕੋਈ ਖਿਆਲ ਨਾ ਆਵੇ, ਭਾਈ ਜੀ ਦੀ ਇਹ ਪੁਜ ਕੇ ਤੌਹੀਨ ਕੀਤੀ ਗਈ ਹੈ।

ਭਾਈ ਗੁਰਦਾਸ ਜੀ ਨੂੰ ਅੰਮ੍ਰਿਤਸਰ ਤੋਂ ਰਾਤੋਂ-ਰਾਤ ਨੱਠਣ ਦੀ ਕਿਉਂ ਲੋੜ ਪੈ ਸਕਦੀ ਸੀ?

ਜੇ ਖਜ਼ਾਨਚੀ ਨੇ ਬੇਈਮਾਨੀ ਕੀਤੀ ਸੀ, ਭਾਈ ਗੁਰਦਾਸ ਜੀ ਦਾ ਸਗੋਂ ਫਰਜ਼ ਬਣਦਾ ਸੀ ਕਿ ਗੁਰੂ ਕੇ ਖਜ਼ਾਨੇ ਵਿੱਚ ਬੇਈਮਾਨੀ ਕਰਨ ਵਾਲੇ ਦੀ ਸ਼ਿਕਾਇਤ ਗੁਰੂ ਜੀ ਪਾਸ ਕਰਦੇ। ਇਹ ਕੋਈ ਨਹੀਂ ਮੰਨ ਸਕਦਾ ਸੀ ਕਿ ਭਾਈ ਗੁਰਦਾਸ ਜੀ ਹੀ ਗੁੰਮ ਕਰ ਗਏ ਹਨ। ਫਿਰ ਅੰਮ੍ਰਿਤਸਰ ਵਿੱਚ ਭਾਈ ਗੁਰਦਾਸ ਜੀ ਦੀ ਜਾਨ ਨੂੰ ਵੀ ਕੋਈ ਖਤਰਾ ਨਹੀਂ ਸੀ। ਠਗੇ ਜਾਣ ਵਿੱਚ ਸ਼ਰਮਿੰਦਗੀ ਕਾਹਦੀ ਹੋ ਸਕਦੀ ਹੈ? ਸ਼ਰਮਿੰਦਗੀ ਵਾਲੇ ਕੱਚੇ ਖਿਆਲ ਕਿਸੇ ਅੱਲ੍ਹੜ ਉਮਰੇ ਨੂੰ ਭਾਵੇਂ ਕੁਰਾਹੇ ਪਾ ਸਕਣ, ਭਾਈ ਗੁਰਦਾਸ ਜੀ ਵਰਗੇ ਮੰਨੇ-ਪਰਮੰਨੇ ਸਿਆਣੇ ਮਨੁੱਖ ਨੂੰ ਇਤਨਾ ਨਹੀਂ ਉਖੇੜ ਸਕਦੇ ਸਨ ਕਿ ਸਾਫ਼-ਦਿਲ ਹੁੰਦੇ ਹੋਏ ਵੀ ਸਤਿਗੁਰੂ ਜੀ ਦੇ ਸਾਹਮਣੇ ਆਉਣ ਤੋਂ ਝਕਣ।

## ਰਾਤੋ-ਰਾਤ ਬਿਆਸਾ ਲੰਘਣਾ

ਇਸ ਲੇਖਕ ਅਨੁਸਾਰ ਭਾਈ ਗੁਰਦਾਸ ਜੀ ਦੀ ਉਮਰ ਉਸ ਵੇਲੇ 78 ਸਾਲ ਸੀ। ਅੰਮ੍ਰਿਤਸਰ ਤੋਂ ਬਿਆਸਾ 27 ਮੀਲਾਂ ਤੇ ਹੈ। ਇਤਨੀ ਉਮਰ ਦਾ ਬਿਰਧ ਮਨੁੱਖ ਰਾਤੋ-ਰਾਤ 27 ਮੀਲ ਪੈਂਡਾ ਕਰ ਸਕੇ, ਪਾਠਕ ਇਹ ਨਿਰਣਾ ਕਿਸੇ ਇਸ ਉਮਰ ਦੇ ਬਿਰਧ ਪਾਸੋਂ ਪੁੱਛ ਕੇ ਕਰ ਲੈਣ।

ਰਾਤੋ-ਰਾਤ ਬਿਆਸ ਪਾਰ ਹੋਣਾ ਹੋਰ ਗੱਲੋਂ ਵੀ ਕਠਿਨ ਸੀ। ਦਰਿਆਵਾਂ ਵਿੱਚ ਬੇੜੀਆਂ ਰਾਤ ਨੂੰ ਨਹੀਂ ਪਿਆ ਕਰਦੀਆਂ।

## ਥੈਲੀਆਂ

ਖਜ਼ਾਨਿਆਂ ਦੇ ਰੁਪਏ ਸਾਂਭਣ ਵਾਲੀਆਂ ਥੈਲੀਆਂ ਜਾਂ ਬਦਰੇ ਸੂਤਰ ਦੀ ਪੱਕੀ ਵੱਟਵੀਂ ਡੋਰੀ ਦੇ ਹੁੰਦੇ ਹਨ। ਡੋਰੀ ਦੀਆਂ ਵਿਰਲਾਂ ਵਿਚੋਂ ਦੀ ਹੀ

ਥੈਲੀ ਵਿੱਚ ਪਏ ਰੁਪਏ ਦਿਸ ਸਕਦੇ ਹਨ। ਜਦੋਂ ਥੈਲੀ ਨੂੰ ਚੁਕੀਏ, ਥੈਲੀ ਵਿੱਚ ਪਏ ਰੁਪਇਆਂ ਦੀ ਛਣਕ ਸਾਫ ਪਈ ਸੁਣੀਂਦੀ ਹੈ।

ਖਜ਼ਾਨਚੀ ਨੇ ਭਾਈ ਜੀ ਨੂੰ ਰੁਪਏ ਗਿਣ ਕੇ ਦੇਣੇ ਸਨ ਤੇ ਰਸੀਦ ਲੈਣੀ ਸੀ। ਭਾਈ ਜੀ ਵੀ ਰਸੀਦ ਤਦੋਂ ਹੀ ਦੇ ਸਕਦੇ ਸਨ, ਜੇ ਰੁਪਏ ਗਿਣ ਕੇ ਲੈਣ। ਰੁਪਏ ਗਿਣਨ ਦੇ ਥਾਂ ਆਮ ਤੌਰ ਤੇ ਕੰਡੇ ਉੱਤੇ ਤੋਲ ਕੇ ਦਿੱਤੇ ਜਾਂਦੇ ਹਨ। ਜੇਕਰ ਭਾਈ ਗੁਰਦਾਸ ਜੀ ਨੇ ਨਾ ਗਿਣ ਕੇ ਲਏ ਹੋਣ ਨਾ ਤੋਲ ਕੇ, ਤਾਂ ਵੀ ਥੈਲੀਆਂ ਚੁੱਕਣ ਵੇਲੇ ਰੁਪਇਆਂ ਦੀ ਛਣਕਾਰ ਦੱਸ ਦੇਂਦੀ ਹੈ ਕਿ ਥੈਲੀਆਂ ਵਿੱਚ ਰੁਪਏ ਹਨ। ਇਹ ਭੁਲੇਖਾ ਭਾਈ ਗੁਰਦਾਸ ਜੀ ਨੂੰ ਕਿਸੇ ਵੀ ਹਾਲਤ ਵਿੱਚ ਨਹੀਂ ਸੀ ਲੱਗ ਸਕਦਾ ਕਿ ਖਜ਼ਾਨਚੀ ਨੇ ਥੈਲੀਆਂ ਵਿੱਚ ਠੀਕਰੀਆਂ ਪਾ ਦਿੱਤੀਆਂ ਹਨ।

## ਤੰਬੂ ਡੇਰਾ

ਸਾਖ਼ੀਕਾਰ ਲਿਖਦਾ ਹੈ ਕਿ ਸਤਿਗੁਰੂ ਜੀ ਵਲੋਂ ਮੰਡੀ ਦਾ ਮੁੱਖ ਪ੍ਰਬੰਧਕ ਮੁਨਸ਼ੀ ਦੂਨੀ ਚੰਦ ਸੀ। ਗੁਰੂ ਸਾਹਿਬ ਦੇ ਹੁਕਮ ਅਨੁਸਾਰ ਭਾਈ ਗੁਰਦਾਸ ਜੀ ਖਜ਼ਾਨਚੀ ਤੋਂ ਰੁਪਏ ਲੈ ਕੇ ਸੁਦਾਗਰਾਂ ਨੂੰ ਦੇਣ ਗਏ। ਪਰ ਸੁਦਾਗਰਾਂ ਨੂੰ ਕਿਉਂ? ਸਿੱਧੀ ਵਿਹਾਰੀ ਗੱਲ ਇਹ ਸੀ ਕਿ ਭਾਈ ਗੁਰਦਾਸ ਜੀ ਨੇ ਰੁਪਏ ਮੰਡੀ ਦੇ ਮੁੱਖ ਪ੍ਰਬੰਧਕ ਮੁਨਸ਼ੀ ਦੂਨੀ ਚੰਦ ਨੂੰ ਦੇਣੇ ਸਨ।

ਸਾਖੀਕਾਰ ਨੇ ਸੰਝ ਸਮਾਂ ਵਰਤਣ ਵਿੱਚ ਬੜੀ ਸਿਆਣਪ ਤੋਂ ਕੰਮ ਲਿਆ ਤਾਂ ਕਿ ਭਾਈ ਗੁਰਦਾਸ ਜੀ ਨੂੰ ਰਾਤ ਦੇ ਹਨੇਰੇ ਵਿੱਚ ਖਿਸਕਣ ਦੀ ਗੁੰਜਾਇਸ਼ ਦਿੱਤੀ ਜਾ ਸਕੇ। ਪਰ ਫਿਰ ਵੀ ਕਹਾਣੀ ਅਜੇ ਕੱਚੇ ਪੈਰਾਂ ਤੇ ਹੀ ਹੈ। ਘੋੜਿਆਂ ਦੀ ਮੰਡੀ ਸ਼ਹਿਰੋਂ ਕਿਹੜੇ ਪਾਸੇ ਲੱਗੀ ਹੋਈ ਸੀ? ਹੁਣ ਤਕ ਤਾਂ ਕਿਲ੍ਹੇ ਦੇ ਸਾਹਮਣੇ ਸ਼ਹਿਰੋਂ ਲਾਹੌਰ ਵਾਲੇ ਪਾਸੇ ਲੱਗਦੀ ਰਹੀ ਹੈ। ਇਹੀ ਥਾਂ ਫਬਦਾ ਸੀ। ਕਿਉਂਕਿ ਪੰਜਾਬ ਦਾ ਸਭ ਤੋਂ ਵੱਡਾ ਸ਼ਹਿਰ ਲਾਹੌਰ ਹੀ ਸੀ।

ਮੁਨਸ਼ੀ ਦੂਨੀ ਚੰਦ ਨੂੰ ਤੰਬੂ ਲਾਣ ਦੀ ਕਿਉਂ ਲੋੜ ਪਈ? ਤੰਬੂ ਤਾਂ ਉਹਨਾਂ ਨੂੰ ਚਾਹੀਦੇ ਸਨ, ਜੋ ਦੂਰੋਂ ਆਏ ਤੇ ਜਿਨ੍ਹਾਂ ਨੇ ਉਹਨਾਂ ਵਿੱਚ ਆਪਣਾ ਬਿਸਤਰਾ ਤੇ ਖਾਣ-ਪਹਿਨਣ ਆਦਿਕ ਦਾ ਸਮਾਨ ਸਾਂਭ ਕੇ ਰੱਖਣਾ ਸੀ। ਸਥਾਨਕ ਵਪਾਰੀ ਤਾਂ ਸਵੇਰੇ ਘਰੋਂ ਗਿਆ, ਸ਼ਾਮ ਨੂੰ ਘਰ

ਮੁੜ ਆਇਆ। ਜੇ ਉਸ ਨੇ ਸਾਰਾ ਦਿਨ ਕਿਸੇ ਇੱਕ ਥਾਂ ਟਿਕ ਕੇ ਵਪਾਰੀਆਂ ਨਾਲ ਗੱਲ-ਬਾਤ ਕਰਨੀ ਹੋਵੇ, ਤਾਂ ਵੀ ਉਸ ਨੂੰ ਤੰਬੂ ਦੀ ਲੋੜ ਨਹੀਂ ਪੈਂਦੀ, ਛੋਟਾ ਜਿਹਾ ਸ਼ਮਿਆਨਾ ਹੀ ਕੰਮ ਦੇ ਦੇਂਦਾ ਹੈ।

ਪਰ ਤੰਬੂ ਤੋਂ ਬਿਨਾਂ ਭਾਈ ਗੁਰਦਾਸ ਜੀ ਨੂੰ ਚੋਰੀ ਨਸਾਣ ਦੀ ਵਿਉਂਤ ਕਿਵੇਂ ਬਣੇ?

ਭਲਾ, ਮੰਡੀ ਲੱਗੀ ਸ਼ਹਿਰੋਂ ਲਹਿੰਦੇ ਪਾਸੇ ਤੇ ਭਾਈ ਗੁਰਦਾਸ ਜੀ ਨੇ ਨੱਸ ਕੇ ਜਾਣਾ ਸੀ ਸ਼ਹਿਰੋਂ ਚੜ੍ਹਦੇ ਪਾਸੇ ਵੱਲ। ਮੁਨਸ਼ੀ ਦੁਨੀ ਚੰਦ ਨੇ ਤੰਬੂ ਕਿੱਥੇ ਕੁ ਲਾਇਆ ਹੋਵੇਗਾ, ਜਿੱਥੋਂ ਪਾੜ ਕੇ ਖਿਸਕਣ ਲੱਗਿਆਂ ਕਿਸੇ ਦੇ ਨਜ਼ਰੀਂ ਨਾ ਪੈ ਜਾਣ?

## ਰੁਪਏ ਗਿਣਨੇ

ਤੰਬੂ ਵਿੱਚ ਜਾ ਕੇ ਰੁਪਏ ਗਿਣਨ ਵਾਲੀ ਘਾੜਤ ਵੀ ਕਿਤਨੀ ਹੀ ਕੱਚੀ ਹੈ। ਅਜੇ ਹੁਣੇ-ਹੁਣੇ ਤਾਂ ਰੁਪਏ ਗਿਣਾ ਕੇ ਲਿਆਏ ਸਨ। ਘੰਟੇ ਅੱਧੇ ਘੰਟੇ ਵਿੱਚ ਮੁੜ ਗਿਣਨ ਦੀ ਕੀ ਲੋੜ ਪੈ ਗਈ? ਖਜ਼ਾਨੇ ਦੀਆਂ ਥੈਲੀਆਂ ਦੇ ਰੁਪਇਆਂ ਦੀ ਗਿਣਤੀ ਤਾਂ ਸਦਾ ਬੱਝਵੀਂ ਹੁੰਦੀ ਹੈ।

## ਮੁਕਦੀ ਗੱਲ

ਮੁਕਦੀ ਗੱਲ ਇਹ ਹੈ ਕਿ ਨਾਟਕ ਤਾਂ ਉਹੀ ਹੈ, ਥੈਲੀਆਂ ਦੇ ਰੁਪਏ, ਠੀਕਰੀਆਂ ਦਿਸਣੀਆਂ, ਤੰਬੂ ਪਾੜਨਾ, ਪਿਛਵਾੜੇ ਰਸਤੇ ਭਜ ਕੇ ਕਾਂਸ਼ੀ ਅਪੜਨਾ। ਰੰਗ-ਭੂਮੀ ਕਾਬਲ ਦੇ ਥਾਂ ਅੰਮ੍ਰਿਤਸਰ ਬਣਾਈ ਗਈ ਹੈ। ਪਰ ਇੱਥੇ ਇਸ ਕਲਾਕਾਰ ਤੋਂ ਨਾਟਕ ਠੀਕ ਰਸਿਆ ਨਹੀਂ ਹੈ। ਖਾਮੀਆਂ ਬਹੁਤ ਵਧੀਕ ਰਹਿ ਗਈਆਂ ਹਨ।

## ਕਹਾਣੀ ਕਿਵੇਂ ਬਣੀ ?

ਇੱਥੇ ਸਵਾਲ ਪੈਦਾ ਹੁੰਦਾ ਹੈ ਕਿ ਭਾਈ ਸਾਹਿਬ ਦੀ ਹੇਠੀ ਕਰਨ ਵਾਲੀ ਇਹ ਕਹਾਣੀ ਬਣੀਂ ਕਿਵੇਂ? ਇਹਨਾਂ ਸਾਖੀਕਾਰਾਂ ਨੇ ਭਾਈ ਗੁਰਦਾਸ ਜੀ ਦੀ ਵਾਰ ਨੰ: 35 ਦੀਆਂ ਅਖੀਰਲੀਆਂ ਚਾਰ ਪਉੜੀਆਂ ਸਾਹਮਣੇ ਰੱਖੀਆਂ ਹਨ। ਇਸ ਵਾਰ ਵਿੱਚ ਕੁੱਲ 23 ਪਉੜੀਆਂ ਹਨ।

ਪਉੜੀ ਨੰ: 20 ਦੀ ਅਖੀਰਲੀ ਤੁਕ ਹੈ :

**ਜੇ ਗੁਰ ਸਾਂਗਿ ਵਰਤਦਾ, ਸਿਖੁ ਸਿਦਕੁ ਨ ਹਾਰੇ।**

ਇਸ ਸਾਖੀ ਦਾ ਜਨਮ-ਦਾਤਾ ਜ਼ਰੂਰ ਕੋਈ ਹੁਸ਼ਿਆਰ ਮਨੁੱਖ ਸੀ, ਤੇ ਹੈ ਸੀ ਵੀ ਸਿੱਖ-ਧਰਮ ਦਾ ਪੱਕਾ ਵੈਰੀ। ਸਾਦਾ-ਦਿਲ ਸਿੱਖਾਂ ਦਾ ਦ੍ਰਿਸ਼ਟੀਕੋਣ ਰਤਾ ਕੁ ਹੀ ਬਦਲਣ ਦੀ ਲੋੜ ਸੀ। ਸੋ, ਇਹ ਖਿਆਲ ਚਲਾ ਦਿੱਤਾ ਕਿ ਇਸ ਤੁਕ ਤੋਂ ਇਉਂ ਜਾਪਦਾ ਹੈ ਜੁ ਭਾਈ ਗੁਰਦਾਸ ਜੀ ਨੂੰ ਆਪਣੇ ਪੱਕਾ ਸਿੱਖ ਹੋਣ ਦਾ ਮਾਣ ਹੋ ਗਿਆ ਸੀ।

## 'ਵਾਰ' ਦਾ ਅੰਦਰੂਨੀ ਮਜ਼ਮੂਨ

ਜਿਵੇਂ ਯੋਧਿਆਂ ਦੀਆਂ 'ਵਾਰਾਂ' ਵਿੱਚ ਕਿਸੇ ਯੋਧੇ, ਕਿਸੇ ਇਕੋ ਕਾਰਨਾਮੇ ਦਾ ਲੜੀ-ਵਾਰ ਜ਼ਿਕਰ ਹੁੰਦਾ ਹੈ, ਤਿਵੇਂ ਗੁਰੂ ਗ੍ਰੰਥ ਸਾਹਿਬ ਦੀਆਂ 22 'ਵਾਰਾਂ' ਵਿੱਚ ਹਰੇਕ 'ਵਾਰ' ਦੀਆਂ ਪਉੜੀਆਂ ਵਿੱਚ ਲੜੀ ਵਾਰ ਵਿਸਥਾਰ ਹੈ। ਮਜ਼ਮੂਨ ਦੀ ਇਕਸਾਰਤਾ ਕਾਇਮ ਰੱਖਣ ਲਈ ਆਮ ਤੌਰ ਤੇ 'ਵਾਰ' ਇਕੋ ਹੀ ਸਮੇਂ ਲਿਖੀ ਜਾਂਦੀ ਹੈ।

ਭਾਈ ਗੁਰਦਾਸ ਜੀ ਦੀ ਵਾਰ ਨੰ: 35 ਨੂੰ ਗਹੁ ਨਾਲ ਵਿਚਾਰੀਏ ਤੇ ਵੇਖੀਏ ਕਿ ਗੁਰਮਤਿ ਨਾਲ ਕਿਵੇਂ ਮੇਲ ਖਾਂਦੀ ਹੈ। ਇੱਥੇ ਭਾਈ ਗੁਰਦਾਸ ਜੀ ਨੇ ਆਤਮਕ ਜੀਵਨ ਦੇ ਰਾਹ ਵਿੱਚ ਆਉਣ ਵਾਲੇ 'ਠੇਡੇ' ਬਿਆਨ ਕੀਤੇ ਹਨ। ਭਾਈ ਸਾਹਿਬ ਇਸ 'ਵਾਰ' ਦੀਆਂ 23 ਪਉੜੀਆਂ ਰਾਹੀਂ ਉਹ ਪੰਜ ਭਾਰੀਆਂ ਰੋਕਾਂ ਦੱਸਦੇ ਹਨ ਜੋ ਆਤਮਕ ਜੀਵਨ ਦੇ ਰਸਤੇ ਵਿੱਚ ਆਉਂਦੀਆਂ ਹਨ।

੧. ਐਬ-ਜੋਈ (ਨਿੰਦਿਆ), ਪਉੜੀ ਨੰ: 1 ਤੋਂ 7 ਤਕ-7 ਪਉੜੀਆਂ

੨. ਨਾ-ਸ਼ੁਕਰਾਪਨ ਪਉੜੀ ਨੰ: 8 ਤੋਂ 11 ਤਕ-4 ਪਉੜੀਆਂ

੩. ਮੁਫ਼ਤਖੋਰੀ ਪਉੜੀ ਨੰ: 12 ਤੋਂ 16 ਤਕ-5 ਪਉੜੀਆਂ

੪. ਵਿਖਾਵਾ ਪਉੜੀ ਨੰ: 17 ਤੋਂ 19 ਤਕ-3 ਪਉੜੀਆਂ

੫. ਦੁਨੀਆਂ ਦਾ ਲਾਲਚ, ਪਉੜੀ ਨੰ: 20 ਤੋਂ 23 ਤਕ-4 ਪਉੜੀਆਂ

## ਸਾਂਗ

ਜਗਤ ਇਕ ਤਮਾਸ਼ਾ ਹੈ, ਇਕ ਖੇਡ ਹੈ, ਪ੍ਰਭੂ ਬਾਜ਼ੀਗਰ ਦਾ ਇਕ ਸਾਂਗ ਹੈ– ਇਹ ਖਿਆਲ ਗੁਰਬਾਣੀ ਵਿੱਚ ਅਨੇਕਾਂ ਵਾਰੀ ਲਿਖਿਆ ਮਿਲਦਾ ਹੈ। ਵੰਨਗੀ ਵਜੋਂ :

(ੳ) **ਬਾਜੀਗਰ ਡੰਕ ਬਜਾਈ॥**
**ਸਭ ਖਲਕ ਤਮਾਸੇ ਆਈ॥**
**ਬਾਜੀਗਰ ਸ੍ਵਾਂਗੁ ਸਕੇਲਾ॥**
**ਅਪਨੇ ਰੰਗ ਰਵੈ ਅਕੇਲਾ॥**

*(ਸੋਰਠਿ, ਕਬੀਰ ਜੀ, ਪੰਨਾ ੬੫੫)*

(ਅ) **ਬਾਜੀਗਰਿ ਜੈਸੇ ਬਾਜੀ ਪਾਈ॥**
**ਨਾਨਾ ਰੂਪ ਭੇਖ ਦਿਖਲਾਈ॥**
**ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ॥**
**ਤਬ ਏਕੋ ਏਕੰਕਾਰਾ॥੧॥**

*(ਸੂਹੀ, ਮਹਲਾ ੫, ਪੰਨਾ ੭੩੬)*

ਇਹ ਖਿਆਲ ਵੀ ਕਈ ਥਾਂਈ ਮਿਲਦਾ ਹੈ ਕਿ ਜਗਤ ਇਕ ਅਖਾੜਾ ਹੈ, ਜਿੱਥੇ ਜੀਵ ਪਹਿਲਵਾਨ ਵਿਕਾਰਾਂ ਨਾਲ ਮਖੌਲ ਕਰ ਰਹੇ ਹਨ। ਵੰਨਗੀ ਵਜੋਂ:

**ਹਉ ਗੋਸਾਈ ਦਾ ਪਹਿਲਵਾਨੜਾ॥**
**ਮੈ ਗੁਰ ਮਿਲਿ ਉਚ ਦੁਮਾਲੜਾ॥**
**ਸਭ ਹੋਈ ਛਿੰਝ ਇਕਠੀਆ**
**ਦਯੁ ਬੈਠਾ ਵੇਖੈ ਆਪਿ ਜੀਉ॥੧੭॥**
**ਵਾਤ ਵਜਨਿ ਟੰਮਕ ਭੇਰੀਆ॥**
**ਮਲ ਲਥੇ ਲੈਦੇ ਫੇਰੀਆ॥**
**ਨਿਹਤੇ ਪੰਜਿ ਜੁਆਨ ਮੈ**
**ਗੁਰ ਥਾਪੀ ਦਿਤੀ ਕੰਡਿ ਜੀਉ॥੧੮॥**

*(ਸਿਰੀਰਾਗੁ, ਮ: ੫, ਪੰਨਾ ੭੪)*

ਪਰ ਇਹ ਵਿਕਾਰ ਵੀ ਪ੍ਰਭੂ ਦੀ ਹੀ ਰਚਨਾ ਹਨ, ਪ੍ਰਭੂ ਦਾ ਸਾਂਗ ਹੀ ਹੈ:

**ਮ੍ਰਾਇਆ ਮੋਹੁ ਮੇਰੈ ਪ੍ਰਭਿ ਕੀਨਾ, ਆਪੇ ਭਰਮਿ ਭੁਲਾਏ॥**

*(ਸਿਰੀਰਾਗੁ, ਮ: ੩, ਪੰਨਾ ੬੭)*

## ਸਿੱਖ ਦਾ ਕਰਤੱਵ

ਇਸ ਜਗਤ ਅਖਾੜੇ ਵਿੱਚ ਸਿੱਖ ਨੇ ਮਾਇਆ ਦੇ ਇਹਨਾਂ ਕਾਮਾਦਿਕ ਬਲੀ ਸੂਰਮਿਆਂ ਦਾ ਟਾਕਰਾ ਕਰਨਾ ਹੈ:

**ਸਾਧੋ ਮਨ ਕਾ ਮਾਨੁ ਤਿਆਗਉ॥**
**ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ, ਤਾ ਤੇ ਅਹਿਨਿਸਿ ਭਾਗਉ॥**

*(ਗਉੜੀ, ਮ:੯, ਪੰਨਾ ੨੧੯)*

ਪਰ ਇਹ ਕੋਈ ਸੌਖੀ ਖੇਡ ਨਹੀਂ :

**ਜਨ ਨਾਨਕ ਇਹੁ ਖੇਲੁ ਕਠਨੁ ਹੈ.....॥**

*(ਗਉੜੀ, ਮ:੯, ੨੧੯)*

## ਪਉੜੀ 20 ਤੋਂ 23 ਤਕ ਭਾਈ ਗੁਰਦਾਸ ਜੀ ਵੱਲੋਂ ਪੇਸ਼ ਕੀਤਾ ਸਿਧਾਂਤ:

ਹਰੇਕ ਸ਼ਬਦ ਦਾ ਮਜ਼ਮੂਨ ਵੀ ਮਿਲਵਾਂ ਹੀ ਹੁੰਦਾ ਹੈ। ਜੇ ਤੁਸੀਂ ਕਿਸੇ ਸ਼ਬਦ ਵਿਚੋਂ ਕੋਈ ਇੱਕ-ਅੱਧ ਤੁਕ ਵੱਖਰੀ ਕਰ ਕੇ ਪੜ੍ਹੋ-ਵਿਚਾਰੋਗੇ, ਤਾਂ ਕਈ ਵਾਰੀ ਟਪਲਾ ਖਾ ਜਾਓਗੇ।

ਭਾਈ ਗੁਰਦਾਸ ਜੀ ਦੀ 35ਵੀਂ ਵਾਰ ਦੀਆਂ ਅਖੀਰਲੀਆਂ 4 ਪਉੜੀਆਂ ਦੀਆਂ ਅਖੀਰਲੀਆਂ ਚਾਰ ਤੁਕਾਂ ਇਉਂ ਹਨ :

1) **ਜੇ ਗੁਰ ਸਾਂਗਿ ਵਰਤਦਾ, ਸ਼ਿਖ ਸਿਦਕੁ ਨ ਹਾਰੇ॥੨੦॥**
2) **ਸਾਂਗੈ ਅੰਦਰਿ ਸਾਬਤੇ, ਸੇ ਵਿਰਲੇ ਬੰਦੇ॥੨੧॥**
3) **ਜੇ ਗੁਰ ਭਰਮਾਏ ਸਾਂਗੁ ਕਰਿ, ਕਿਆ ਸਿਖੁ ਵਿਚਾਰਾ॥੨੨॥**
4) **ਸਾਂਗੈ ਅੰਦਰਿ ਸਾਬਤਾ, ਜਿਸੁ ਗੁਰੂ ਸਹਾਏ॥੨੩॥**

### ਇਹਨਾਂ ਦਾ ਮਿਲਵਾਂ ਭਾਵ

ਇਸ ਜਗਤ-ਖੇਡ ਵਿੱਚ, ਇਸ ਜਗਤ-ਅਖਾੜੇ ਵਿੱਚ, ਇਸ ਜਗਤ ਰਣਭੂਮੀ ਵਿੱਚ ਹਰੇਕ ਗੁਰਸਿੱਖ ਦਾ ਇਹ ਕਰਤੱਵ ਹੋਣਾ ਚਾਹੀਦਾ ਹੈ ਕਿ ਉਹ ਵਿਕਾਰਾਂ ਦਾ ਟਾਕਰਾ ਕਰੇ। ਪਰ ਇਹ ਕਰਤੱਬ ਕੋਈ ਸੌਖੀ ਖੇਡ ਨਹੀਂ ਹੈ, ਵਿਰਲੇ ਬੰਦੇ ਹੀ ਕਾਮਯਾਬ ਹੁੰਦੇ ਹਨ ਕਿਉਂਕਿ ਮਾਇਆ ਦਾ ਰਚਨਹਾਰ ਵੀ ਪ੍ਰਭੂ ਆਪ ਹੈ। ਸੋ ਇਹਨਾਂ ਦੀ ਮਾਰ ਤੋਂ ਬਚਣ ਦਾ ਸੌਖਾ ਤਰੀਕਾ ਇਹ ਹੈ ਜਿਸ ਨੇ ਮਾਇਆ ਰਚੀ ਹੈ, ਮਨੁੱਖ ਆਪਣੀ ਸਿਆਣਪ ਚਤੁਰਾਈ ਛੱਡ ਕੇ ਉਸੇ ਦਾ ਆਸਰਾ ਲਏ।

ਹੂ-ਬ-ਹੂ ਇਹੀ ਖਿਆਲ ਭਾਈ ਗੁਰਦਾਸ ਜੀ ਨੇ ਇਸੇ ਹੀ ਤਰਤੀਬ ਵਿੱਚ ਵਾਰ ਨੰਬਰ 13 ਵਿੱਚ ਦਿੱਤਾ ਹੈ। ਪਾਠਕਾਂ ਦੀ ਦਿਲਚਸਪੀ ਲਈ ਉਹ ਅਸਲ ਤੁਕਾਂ ਪੇਸ਼ ਕੀਤੀਆਂ ਜਾਂਦੀਆਂ ਹਨ :

1) ਗੁਰਮੁਖਿ ਮਾਰਗਿ ਚਲਣਾ, ਛਡਿ ਖਬੈ ਸਜੈ॥੧੫॥
2) ਵਿਰਲਾ ਹੀ ਠਹਿਰਾਵਦਾ ਦਰਗਹ ਗੁਰ ਪੀਰਾ॥੧੬॥
3) ਮਾਰਗੁ ਖੰਡੇਧਾਰ ਹੈ ਭਵਜਲੁ ਭਰ ਨਾਲਾ॥
ਵਾਲਹੁ ਨਿਕਾ ਆਖੀਐ, ਗੁਰੁ ਪੰਥੁ ਨਿਰਾਲਾ॥
ਹਉਮੈ ਬਜਰੁ ਭਾਰ ਹੈ, ਦੁਰਮਤਿ ਦੁਰਾਲਾ॥
ਗੁਰਮਤਿ ਆਪੁ ਗਵਾਇ ਕੈ, ਸਿਖੁ ਜਾਇ ਸੁਖਾਲਾ॥੧੭॥

## ਦੂਜੀ ਗ਼ਲਤਫ਼ਹਿਮੀ

### ਭਾਈ ਗੁਰਦਾਸ ਜੀ ਦੀ ਬਾਣੀ ਬਾਰੇ

ਸੰਗਤ ਵਲੋਂ ਪੁੱਛ ਹੁੰਦੀ ਹੈ ਕਿ ਮਹਾਨ ਕਵੀ, ਚੋਟੀ ਦੇ ਵਿਦਵਾਨ, ਆਦਿ ਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਾਰੀ ਭਾਈ ਗੁਰਦਾਸ ਜੀ ਦੀ ਬਾਣੀ ਜਿਸ ਨੂੰ ਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਰੂਪੀ ਜਿੰਦਰੇ ਦੀ ਕੁੰਜੀ ਦੱਸਿਆ ਹੈ, ਉਹ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਨਾ ਹੋਣ ਦਾ ਕੀ ਕਾਰਨ ਹੈ?

ਉੱਤਰ ਦੇਣ ਵਾਲੇ ਸੱਜਣਾਂ ਵਿੱਚੋਂ ਕਈ ਤਾਂ ਇਹ ਕਹਿੰਦੇ ਹਨ ਕਿ ਪੰਚਮ ਪਾਤਸ਼ਾਹ ਵਲੋਂ ਭਾਈ ਗੁਰਦਾਸ ਜੀ ਨੂੰ ਆਗਿਆ ਹੋਈ ਕਿ ਤੁਸੀਂ ਵੀ ਆਪਣੀ ਰਚਨਾ ਗੁਰੂ ਗ੍ਰੰਥ ਸਾਹਿਬ ਵਿੱਚ ਵਿਦਮਾਨ ਕਰੋ, ਪਰੰਤੂ ਭਾਈ ਸਾਹਿਬ ਜੀ ਨੇ ਇਹ ਕਹਿ ਕੇ ਇਨਕਾਰ ਕਰ ਦਿੱਤਾ ਕਿ ਦਾਸ ਜੋੜਿਆਂ ਵਿੱਚ ਹੀ ਸ਼ੋਭਦੇ ਹਨ, ਬਰਾਬਰੀ ਨਹੀਂ ਕਰਦੇ।

ਕੋਈ ਕਹਿੰਦਾ ਹੈ ਕਿ ਭਾਈ ਗੁਰਦਾਸ ਜੀ ਜਦੋਂ ਆਪਣੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਚਾੜ੍ਹਨ ਲਈ ਗੁਰੂ ਜੀ ਅੱਗੇ ਬੇਨਤੀ ਕਰਨ ਲਗੇ ਤਾਂ ਉਹਨਾਂ ਨੂੰ ਊਂਘ ਆ ਗਈ ਤੇ ਉਸ ਊਂਘ ਵਿਚਾਲੇ ਸੁਪਨੇ ਅੰਦਰ ਇਕ ਉਛਾਲੇ ਮਾਰਦੀ ਨਦੀ ਉਤੇ ਬੇੜੀ ਵਿੱਚ ਆਪਣੇ-ਆਪ ਨੂੰ ਸਵਾਰ ਵੇਖਿਆ, ਜੇ ਭਾਈ ਸਾਹਿਬ ਆਪਣੀ ਬਾਣੀ ਪੜ੍ਹਦੇ ਹਨ ਤਾਂ ਬੇੜੀ ਡੁੱਬਣ ਲਗ ਪੈਂਦੀ ਹੈ ਤੇ ਜਦੋਂ ਗੁਰਬਾਣੀ ਪੜ੍ਹਦੇ ਹਨ ਤਾਂ ਓਹਾ ਬੇੜੀ ਤਰ ਪੈਂਦੀ ਹੈ, ਜਿਸ ਤੋਂ ਭਾਈ ਸਾਹਿਬ ਜੀ ਨੂੰ ਗਿਆਨ ਹੋ ਗਿਆ ਕਿ ਮੇਰੀ ਬਾਣੀ ਗੁਰਬਾਣੀ ਵਿੱਚ ਦਰਜ ਹੋਣ ਯੋਗ ਨਹੀਂ।

ਉਪਰੋਕਤ ਦੋਵੇਂ ਉੱਤਰ ਪਹਿਲਾਂ ਤਾਂ ਆਪੋ ਵਿੱਚ ਹੀ ਵਿਰੋਧਾਭਾਵ ਰੱਖਦੇ ਹਨ। ਦੂਜਾ, ਇਨ੍ਹਾਂ ਵਿੱਚੋਂ ਸੰਤੋਖਜਨਕ ਇਕ ਉੱਤਰ ਵੀ ਨਹੀਂ ਬਲਕਿ ਦੋਵੇਂ ਅਸੰਭਵ ਅਤੇ ਹਾਸੋ-ਹੀਣੇ ਹਨ।

ਪਹਿਲਾ ਇਹ ਕਿ ਮੈਂ ਬਰਾਬਰੀ ਨਹੀਂ ਕਰਦਾ 'ਭਾਵ' ਭਾਈ ਜੀ ਨੇ ਆਪਣੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਚਾੜ੍ਹਨ ਤੋਂ ਆਪ ਇਨਕਾਰ ਕੀਤਾ, ਹਾਲਾਂਕਿ ਪੁਰਾਤਨ ਭਗਤਾਂ ਦੀਆਂ ਬਾਣੀਆਂ ਅਤੇ 'ਸਤੇ-ਬਲਵੰਡ ਦੀ ਵਾਰ' ਆਦਿ ਆਪ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕਰ ਰਹੇ ਸਨ। ਕੀ ਇਹ ਸਤੇ ਬਲਵੰਡ ਵਲੋਂ ਬਰਾਬਰੀ ਹੈ? ਨਹੀਂ! ਸਗੋਂ ਇਹ ਤਾਂ ਸਤਿਗੁਰੂ ਜੀ ਵਲੋਂ ਨਿਵਾਜਿਆ ਜਾ ਰਿਹਾ ਸੀ ।

ਦੂਜਾ, ਇਹ ਮਨੋਕਲਪਤ ਪ੍ਰਸੰਗ ਥੋੜ੍ਹੇ ਚਿਰ ਲਈ ਮੰਨ ਵੀ ਲਿਆ ਜਾਵੇ ਕਿ ਭਾਈ ਸਾਹਿਬ ਦੀ ਬਾਣੀ ਪੜ੍ਹਨ ਨਾਲ ਬੇੜੀ ਡੁੱਬਣ ਲੱਗ ਪਈ ਸੀ ਤਾਂ ਫਿਰ ਭਾਈ ਜੀ ਦੀ ਬਾਣੀ ਪੜ੍ਹ ਕੇ ਆਪਣੀ ਬੇੜੀ ਜਾਣ ਬੁਝ ਕੇ ਡੋਬਣ ਵਾਲੀ ਗੱਲ ਨਹੀਂ ਤਾਂ ਹੋਰ ਕੀ ਹੈ? ਜੋ ਤਿੰਨੋ ਕਾਲ ਅਸੰਭਵ ਹੈ।

ਦਰਅਸਲ ਉੱਤਰ ਇਹ ਹੈ ਕਿ ਜਦੋਂ ਗੁਰੂ ਗ੍ਰੰਥ ਸਾਹਿਬ ਵਿਚ ਬਾਣੀ ਸੰਪਾਦਨ ਹੋ ਰਹੀ ਸੀ, ਉਦੋਂ ਭਾਈ ਸਾਹਿਬ ਨੇ ਆਪਣੀ ਬਾਣੀ ਉਚਾਰੀ ਹੀ ਨਹੀਂ ਸੀ। ਜਿਸ ਦਾ ਜਿਊਂਦਾ-ਜਾਗਦਾ, ਪ੍ਰਤੱਖ ਸਬੂਤ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲਿਖਾਈ ਜੇਠ 1 ਸੰਮਤ 1660 ਬਿ: ਨੂੰ ਅਰੰਭ ਹੋ ਕੇ ਭਾਦੋਂ ਸੁਦੀ ਏਕਮ, 1661 ਬਿ: ਵਿੱਚ ਸੰਪੂਰਨ ਹੋਈ। ਪਰੰਤੂ ਭਾਈ ਸਾਹਿਬ ਜੀ ਨੇ ਆਪਣੀ ਬਾਣੀ ਰਚਣੀ ਪੰਚਮ ਗੁਰਦੇਵ ਜੀ ਦੀ ਸ਼ਹਾਦਤ ਤੋਂ ਵੀ ਪਿਛੋਂ ਸੰਮਤ 1663 ਵਿੱਚ ਅਰੰਭੀ ਸੀ।

ਸਬੂਤ ਵਜੋਂ **ਪਹਿਲੀ ਵਾਰ** ਦੀ 48ਵੀਂ ਪਉੜੀ ਵੇਖੋ, ਜਿਸ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਗੱਦੀ ਬਿਰਾਜਮਾਨ ਹੋਣ ਦਾ ਹੇਠ ਲਿਖਿਆ ਦ੍ਰਿਸ਼ ਦਰਸਾਇਆ ਹੈ :

**ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ।**
**ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।**
**ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ।**
**ਦਲ ਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।**

ਬ੍ਰਜ ਭਾਸ਼ਾ ਵਿੱਚ ਕਬਿੱਤ ਸਵੱਈਏ ਉਸ ਤੋਂ ਵੀ ਪਿੱਛੋਂ ਕਾਂਸ਼ੀ ਵਿੱਚ ਰਚੇ ਕਹੇ ਜਾਂਦੇ ਹਨ।

ਹੁਣ ਉਤਰਵੰਤ ਸੱਜਣਾ ਤੋਂ ਪੁੱਛਿਆ ਜਾਵੇ ਕਿ ਭਾਈ ਸਾਹਿਬ ਜੀ ਨੇ ਜਦ ਬਾਣੀ ਰਚਣੀ ਅਰੰਭੀ ਹੀ ਨਹੀਂ ਸੀ, ਤਾਂ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੋਣ, ਬੇੜੀ ਡੁੱਬਣ ਤਥਾ ਪੰਜਵੇਂ ਪਾਤਸ਼ਾਹ ਵਲੋਂ ਜੰਦਰਾ-ਕੁੰਜੀ ਆਦਿਕ ਸ਼ਬਦ ਕਿਵੇਂ ਠੀਕ ਸਿੱਧ ਹੋ ਸਕਦੇ ਹਨ?

ਹਾਂ, ਇਹ ਹੋ ਸਕਦਾ ਹੈ ਛੇਵੇਂ ਪਾਤਸ਼ਾਹ ਨੇ ਗੁਰਬਾਣੀ ਨੂੰ ਜੰਦਰਾ ਤੇ ਭਾਈ ਸਾਹਿਬ ਦੀ ਰਚਨਾ ਨੂੰ ਕੁੰਜੀ ਦੱਸਿਆ ਹੋਵੇ; ਇਹ ਤਾਂ ਮੰਨਣਯੋਗ ਹੈ।

ਗੁਰੂ ਨਾਨਕ ਦੇਵ ਜੀ ਨੇ ਉਹਨਾਂ ਕਰੋੜਾਂ ਬੰਦਿਆਂ ਵਿੱਚ ਮਨੁੱਖਤਾ ਦਾ ਅਹਿਸਾਸ ਪੈਦਾ ਕਰਨ ਦਾ ਬੀੜਾ ਚੁਕਿਆ ਸੀ ਜਿਨ੍ਹਾਂ ਨੂੰ ਉੱਚ-ਜਾਤੀਏ ਲੋਕਾਂ ਨੇ ਸ਼ੂਦਰ ਆਖ-ਆਖ ਕੇ ਸਦੀਆਂ ਤੋਂ ਪੈਰਾਂ ਥੱਲੇ ਲਤਾੜਿਆ ਹੋਇਆ ਸੀ।

ਗੁਰੂ ਪਾਤਸ਼ਾਹ ਦੀ ਬਖਸ਼ੀ, ਗੁਰਮਤਿ ਵਿਚਾਰਧਾਰਾ ਅਤੇ ਉਸ ਵਿਚਾਰਧਾਰਾ ਦੇ ਮੰਨਣਹਾਰਿਆਂ ਨੂੰ ਕੁਚਲਣ ਲਈ ਤਲਵਾਰ ਤਕ ਵਰਤੀ ਗਈ ਰੱਜ ਕੇ ਵਰਤੀ ਗਈ, ਪਰ

**ਮੰਨੂੰ ਸਾਡੀ ਦਾਤਰੀ, ਅਸੀਂ ਮੰਨੂੰ ਦੇ ਸੋਏ।**
**ਜਿਉਂ ਜਿਉਂ ਮੰਨੂੰ ਵੱਢਦਾ, ਅਸੀਂ ਦੂਣ ਸਵਾਏ ਹੋਏ।**

ਜਦ ਤਲਵਾਰ ਕਾਮਯਾਬ ਨਾ ਹੋਈ ਤਾਂ ਤਲਵਾਰ ਨਾਲੋਂ ਵੀ ਖ਼ਤਰਨਾਕ ਹਥਿਆਰ ਵਰਤਿਆ ਗਿਆ, ਉਹ ਸੀ ਸਿੱਖ ਧਰਮ ਤੇ ਸਿੱਖ ਇਤਿਹਾਸ ਦੇ ਵਿਰੁੱਧ ਅੰਦਰੋਂ-ਅੰਦਰ ਝੂਠ ਤੇ ਵਿਹੁਲਾ ਪ੍ਰਚਾਰ। ਅੱਖਾਂ ਖੋਲ੍ਹ ਕੇ ਇਤਿਹਾਸ ਨੂੰ ਪੜ੍ਹਨ ਵਾਲਿਆਂ ਤੋਂ ਉਹ ਲੁਕ ਨਹੀਂ ਸਕਦਾ ਸੀ, ਪਰ ਫਿਰ ਵੀ ਵੈਰੀਆਂ ਦੀ ਇਹ ਲੁਕਵੀਂ ਚੋਟ ਕਾਫੀ ਹੱਦ ਤਕ ਕਾਮਯਾਬ ਰਹੀ।

## ਸਿੱਟਾ

ਸਿੱਖ ਇਤਿਹਾਸ ਵਿੱਚ ਭਾਈ ਗੁਰਦਾਸ ਜੀ ਇਕ ਬੇ-ਹੱਦ ਰੌਸ਼ਨ ਸਿਤਾਰਾ ਹਨ। ਉਹਨਾਂ ਦੀ ਜ਼ਬਰਦਸਤ ਲੇਖਣੀ ਰਹਿੰਦੀ ਦੁਨੀਆਂ ਤਕ ਸਿੱਖ ਹਿਰਦਿਆਂ ਨੂੰ ਗੁਰੂ-ਚਰਨਾਂ ਨਾਲ ਜੋੜਦੀ ਰਹੇਗੀ। ਅਸੀਂ ਹੁਣ ਤਕ ਭਾਈ ਗੁਰਦਾਸ ਜੀ ਦੀ ਨਿਰਾਦਰੀ ਫ਼ਖਰ ਨਾਲ ਕਰਦੇ ਆ ਰਹੇ ਹਾਂ, ਪਰ ਹੁਣ ਸੰਭਲਣ ਦਾ ਵੇਲਾ ਹੈ।

